ੴ ਵਾਹਿਗੁਰੂ ਜੀ ਕੀ ਫ਼ਤਹਿ ॥

# 1699 ਦੀ ਵਿਸਾਖੀ

ਡਾ. ਗੰਡਾ ਸਿੰਘ ਮੈਮੋਰੀਅਲ ਟਰਸਟ ਦੀ ਸਾਲ 1996-97 ਦੀ ਪ੍ਰਤਿਯੋਗਤਾ ਵਿੱਚ
**ਪਹਿਲਾ ਸਥਾਨ** ਪ੍ਰਾਪਤ ਕਰਨ ਵਾਲਾ ਲੇਖ

**ਲੇਖਕ**
ਸੁਖਦੇਵ ਸਿੰਘ ਸ਼ਾਂਤ

**ਛਪਾਈ ਲਈ ਵਿਸ਼ੇਸ਼ ਸਹਿਯੋਗ**

ਅਕਾਡਮੀ ਆਫ ਸਿੱਖ ਰਿਲੀਜਨ ਐਂਡ ਕਲਚਰ, ਪਟਿਆਲਾ ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ।

ਬਿਲੂ ਮਾਊਂਟ ਗੁਰਦੁਆਰਾ, ਰੀਡਿੰਗ (ਅਮਰੀਕਾ)
(ਸ. ਜਸ਼ਿੰਦਰ ਸਿੰਘ ਸਿੱਧੂ ਰਾਹੀਂ)

1998
ਗੁਰੂ ਨਾਨਕ ਦੇਵ ਮਿਸ਼ਨ ਟ੍ਰੈਕਟ ਨੰ. 479

ਗੁਰੂ ਨਾਨਕ ਦੇਵ ਮਿਸ਼ਨ, ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ
1 ਢਿੱਲੋਂ ਮਾਰਗ, ਭੁਪਿੰਦਰ ਨਗਰ, ਪਟਿਆਲਾ ।

ਭੇਟਾ : 10-00

# 1699 ਦੀ ਵਿਸਾਖੀ

## (੧) ਵਿਸਾਖੀ ਦੇ ਦਿਨ ਦਾ ਮਹੱਤਵ ਅਤੇ ਪਿਛੋਕੜ

1699 ਤੋਂ ਪਹਿਲਾਂ ਪੁਰਾਣੇ ਸਮਿਆਂ ਤੋਂ ਹੀ ਵਿਸਾਖੀ ਦੇ ਦਿਨ ਨੂੰ ਮਨਾਉਣ ਅਤੇ ਸ਼ੁਭ ਮੰਨਣ ਦੀ ਪ੍ਰੰਪਰਾ ਚਲੀ ਆ ਰਹੀ ਸੀ। ਇਹ ਦਿਨ ਸੂਰਜ ਮਹੀਨੇ ਦਾ ਪਹਿਲਾ ਦਿਨ ਭਾਵ ਸੰਗਰਾਂਦ ਦਾ ਦਿਨ ਹੋਣ ਕਰਕੇ ਲੋਕ ਇਸ ਨੂੰ ਪਵਿੱਤਰ ਦਿਨ ਮੰਨਦੇ ਆ ਰਹੇ ਸਨ। ਇਸ ਤੋਂ ਇਲਾਵਾ ਵੈਸਾਖ ਮਹੀਨੇ ਵਿਚ ਫਸਲ ਪੱਕਣ ਅਤੇ ਨਵੇਂ ਅਨਾਜ ਦੀ ਆਮਦ ਦੀ ਖੁਸ਼ੀ ਵਿਚ ਵਿਸਾਖੀ ਦਾ ਦਿਨ ਧੂਮ-ਧਾਮ ਨਾਲ ਮਨਾਇਆ ਜਾਂਦਾ ਸੀ। ਮੇਲੇ ਦੇ ਰੂਪ ਵਿਚ ਲੋਕ ਥਾਂ-ਥਾਂ ਇਕੱਠੇ ਹੁੰਦੇ ਸਨ। ਤੀਰਥਾਂ ਤੇ ਇਸ ਦਿਨ ਭਾਰੀ ਰੌਣਕਾਂ ਹੁੰਦੀਆਂ ਸਨ।

ਇਸ ਦਿਨ ਦੇ ਮਹੱਤਵ ਨੂੰ ਦੇਖਦੇ ਹੋਏ 'ਗੁਰਦਰਸ਼ਨ ਲਈ ਵੈਸਾਖੀ ਦੇ ਦਿਨ ਦੇਸ਼-ਦੇਸ਼ਾਂਤਰਾਂ ਦੀ ਸੰਗਤਿ ਦਾ ਏਕਤ੍ਰ ਹੋਣਾ ਅਰਥਾਤ ਵੈਸਾਖੀ ਦਾ ਮੇਲਾ, ਸਭ ਤੋਂ ਪਹਿਲਾਂ ਡੱਲਾ ਨਿਵਾਸੀ ਭਾਈ ਪਾਰੋ ਪਰਮ ਹੰਸ ਨੇ ਗੁਰੂ ਅਮਰ ਦੇਵ ਦੀ ਆਗਯਾ ਨਾਲ ਕਾਇਮ ਕੀਤਾ ਸੀ।' (ਮਹਾਨ ਕੋਸ਼ ਰਚਿਤ ਭਾਈ ਕਾਨ੍ਹ ਸਿੰਘ ਨਾਭਾ।

ਭਾਈ ਗੁਰਦਾਸ ਜੀ ਦੀ ਰਚਨਾ ਵਿਚ ਵੀ 'ਵਿਸਾਖੀ' ਦਾ ਜ਼ਿਕਰ ਮਿਲਦਾ ਹੈ। ਆਪ ਲਿਖਦੇ ਹਨ :

ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ। (ਵਾਰ ੧, ੨੭)

'ਵਿਸੋਆ' ਤੋਂ ਭਾਵ ਵਿਸਾਖੀ ਹੈ। ਇਸੇ ਆਧਾਰ ਤੇ ਬਹੁਤ ਸਾਰੇ ਵਿਦਵਾਨ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼-ਦਿਵਸ ਵਿਸਾਖੀ ਨੂੰ ਹੀ ਮੰਨਦੇ ਹਨ। ਸ਼ਾਇਦ ਇਸ ਕਰ ਕੇ ਵੀ ਗੁਰੂ ਅਮਰਦਾਸ ਜੀ ਨੇ ਇਸ ਦਿਹਾੜੇ ਨੂੰ ਮਨਾਉਣ ਦੀ ਪ੍ਰੰਪਰਾ ਸ਼ੁਰੂ ਕਰਵਾਈ ਹੋਵੇ ਅਤੇ ਖਾਲਸਾ-ਪੰਥ ਦੀ ਸਾਜਨਾ ਲਈ ਇਸੇ ਕਰਕੇ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਦਿਨ ਦੀ ਚੋਣ ਕੀਤੀ ਹੋਵੇ।

ਇਸ ਤਰ੍ਹਾਂ ਇਹ ਕਿਹਾ ਜਾ ਸਕਦਾ ਹੈ ਕਿ ਵਿਸਾਖੀ ਦਾ ਦਿਨ ਧਾਰਮਿਕ ਅਤੇ ਆਰਥਿਕ ਤੌਰ ਤੇ ਭਾਰਤ-ਵਰਸ਼ ਲਈ ਆਮ ਕਰ ਕੇ ਅਤੇ ਪੰਜਾਬ ਲਈ ਖਾਸ ਕਰਕੇ ਪਹਿਲਾਂ ਤੋਂ ਹੀ ਪਵਿੱਤਰ ਅਤੇ ਮਹੱਤਵਪੂਰਨ ਸੀ। ਇਸੇ ਕਰ ਕੇ ਹੀ ਸੰਮਤ ੧੭੫੬ ਦੀ ਵਿਸਾਖੀ ਵਾਲੇ ਦਿਨ ਭਾਵ 1699 ਦੀ ਵਿਸਾਖੀ ਵਾਲੇ ਦਿਨ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਤੇ ਸੰਗਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨਾਂ ਲਈ ਦੂਰੋਂ-ਦੂਰੋਂ ਪਹੁੰਚੀਆਂ ਹੋਈਆਂ ਸਨ ਅਤੇ ਇਸੇ ਦਿਨ ਹੀ ਗੁਰੂ ਜੀ ਨੇ ਖਾਲਸਾ-ਪੰਥ ਦੀ ਸਾਜਨਾ ਕਰਨ ਦੇ ਪਵਿੱਤਰ ਕਾਰਜ ਨੂੰ ਕਰਨਾ ਯੋਗ ਸਮਝਿਆ।

## (੨) 1699 ਦੀ ਵਿਸਾਖੀ ਦੇ ਚਮਤਕਾਰ ਦਾ ਪਿਛੋਕੜ

1699 ਦੀ ਵਿਸਾਖੀ ਵਾਲੇ ਦਿਨ ਦਸ਼ਮੇਸ਼ ਪਿਤਾ ਜੀ ਨੇ ਇਕ ਅਨੋਖਾ ਚਮਤਕਾਰ ਵਰਤਾਇਆ ਜਿਸ ਦੇ ਰਹੱਸ ਨੂੰ ਸਦਾ ਲਈ ਆਪ ਜੀ ਨੇ ਰਹੱਸ ਹੀ ਰਹਿਣ ਦਿੱਤਾ। ਜੋ ਸੰਗਤਾਂ ਦੇ ਸਾਹਮਣੇ ਆਇਆ ਉਹ ਇਹ ਸੀ ਕਿ ਗੁਰੂ ਜੀ ਨੇ ਪੰਜ ਵਾਰ ਇਕ-ਇਕ ਸਿਰ ਦੀ ਮੰਗ ਕੀਤੀ। ਨੰਗੀ ਤਲਵਾਰ ਆਪ ਜੀ ਦੇ ਹੱਥਾਂ ਵਿਚ ਸੀ। ਪੰਜ ਸਿੱਖ ਵਾਰੀ ਵਾਰੀ ਸੀਸ ਭੇਟ ਕਰਨ ਲਈ ਉੱਠੇ। ਦ੍ਰਿੜ੍ਹਤਾ, ਵਿਸ਼ਵਾਸ ਅਤੇ ਬੀਰਤਾ ਦੇ ਅਨੋਖੇ ਇਮਤਿਹਾਨ ਵਿਚੋਂ ਪਾਸ ਹੋ ਕੇ ਉਹ ਪੰਜ ਪਿਆਰੇ ਅਖਵਾਏ। ਇਹ ਪੰਜ ਪਿਆਰੇ ਸਨ: ਭਾਈ ਦਇਆ ਸਿੰਘ ਜੀ, ਭਾਈ ਧਰਮ ਸਿੰਘ ਜੀ, ਭਾਈ ਹਿੰਮਤ ਸਿੰਘ ਜੀ, ਭਾਈ ਮੋਹਕਮ ਸਿੰਘ ਜੀ ਅਤੇ ਭਾਈ ਸਾਹਿਬ ਸਿੰਘ ਜੀ। ਇਨ੍ਹਾਂ ਪੰਜਾਂ ਸਿੰਘਾਂ ਨੂੰ ਗੁਰੂ ਜੀ ਨੇ ਖੰਡੇ-ਬਾਟੇ ਦਾ ਅੰਮ੍ਰਿਤ ਛਕਾਇਆ। ਇਸ ਤੋਂ ਅਗਲਾ ਚਮਤਕਾਰ ਇਹ ਸੀ ਕਿ ਗੁਰੂ ਜੀ ਨੇ ਖ਼ੁਦ ਇਨ੍ਹਾਂ ਪੰਜਾਂ ਪਿਆਰਿਆ ਤੋਂ ਅੰਮ੍ਰਿਤ ਦੀ ਦਾਤ ਮੰਗੀ। ਪੰਜ ਪਿਆਰਿਆਂ ਦੇ ਰੂਪ ਵਿਚ ਸਾਜੇ ਗਏ ਪੰਥ ਨੂੰ ਗੁਰੂ ਦਾ ਦਰਜਾ ਦੇ ਕੇ ਆਪ ਚਲੇ ਬਣੇ। ਇਸ ਤਰ੍ਹਾਂ ਇਕੋ ਸਮੇਂ ਆਪ ਨੇ ਗੁਰੂ ਅਤੇ ਚੇਲਾ ਦੋਵੇਂ ਅਵਸਥਾਵਾਂ ਗ੍ਰਹਿਣ ਕੀਤੀਆਂ। ਭਾਈ ਗੁਰਦਾਸ ਦੂਜੇ ਨੇ ਆਪ ਦੀ ਬਾਰੇ ਲਿਖਿਆ:

ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ।

ਖਾਲਸਾ ਪੰਥ ਸਾਜ ਕੇ ਖਾਲਸੇ ਦੀ ਰਹਿਤ ਸਬੰਧੀ ਵੀ ਫੁਰਮਾਨ ਜਾਰੀ ਕੀਤੇ।

ਪਿੱਛੇ ਅਸੀਂ ਦੇਖਿਆ ਹੈ ਕਿ ਦਸ਼ਮੇਸ਼ ਪਿਤਾ ਜੀ ਵਲੋਂ ਵਿਸਾਖੀ ਦੇ ਦਿਨ ਦੀ ਚੋਣ ਇਕ ਸੋਚ-ਸਮਝੀ ਚੋਣ ਸੀ ਅਤੇ ਗੁਰ-ਇਤਿਹਾਸ ਵਿਚ ਇਸ ਦਿਨ ਦਾ ਬਾਕਾਇਦਾ ਪਿਛੋਕੜ ਅਤੇ ਮਹੱਤਵ ਸੀ। ਇਸੇ ਤਰ੍ਹਾਂ ਗੁਰੂ ਜੀ ਦੁਆਰਾ ਸੀਸ ਮੰਗਣਾ, ਪੰਜ ਪਿਆਰੇ ਚੁਣਨਾ, ਅੰਮ੍ਰਿਤ ਛਕਾਉਣਾ, ਆਪੇ ਗੁਰ ਚੇਲਾ ਬਣਨਾ, ਰਹਿਤ ਮਰਯਾਦਾ ਦਾ ਐਲਾਨ ਕਰਨਾ ਆਦਿ ਕਿਰਿਆਵਾਂ ਦਾ ਵੀ ਬਾਕਾਇਦਾ ਪਿਛੋਕੜ ਮੌਜੂਦ ਸੀ। ਇਨ੍ਹਾਂ ਸਾਰੀਆਂ ਕਿਰਿਆਵਾਂ ਦੀ ਜੜ੍ਹ ਪਹਿਲਾਂ ਤੋਂ ਹੀ ਲੱਗੀ ਹੋਈ ਸੀ। ਖਾਲਸਾ-ਪੰਥ ਰੂਪੀ ਬੂਟੇ ਦਾ ਬੀਜ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹੱਥੀਂ ਬੀਜਿਆ ਗਿਆ ਸੀ। ਦਸਮੇਸ਼ ਪਿਤਾ ਜੀ ਦੇ ਹੱਥ ਵਿਚ ਫੜੀ ਤਲਵਾਰ ਦਾ ਲੋਹਾ ਸ੍ਰੀ ਗੁਰੂ ਨਾਨਕ ਦੇਵ ਜੀ ਖੁਦ ਤਿਆਰ ਕਰ ਗਏ ਸਨ। ਜੇਕਰ ਪ੍ਰਸਿੱਧ ਇਤਿਹਾਸ-ਕਾਰ ਗੋਕਲ ਚੰਦ ਨਾਰੰਗ ਖਾਲਸਾ ਪੰਥ ਸਾਜਣ ਦੀ ਕਿਰਿਆ ਨੂੰ ਪ੍ਰੀਵਰਤਨ ਜਾਂ ਰੂਪਾਂਤਰਣ (Transformation) ਅਤੇ ਇੰਦੂ ਭੂਸ਼ਨ ਬੈਨਰਜੀ ਇਸ ਕਿਰਿਆ ਨੂੰ ਵਿਕਾਸ (Evolu-tion) ਆਖਦੇ ਹਨ ਤਾਂ ਉਹ ਇਹ ਗੱਲ ਐਵੇਂ ਨਹੀਂ ਆਖਦੇ। ਇਨ੍ਹਾਂ ਵਿਦਵਾਨਾਂ ਦੇ ਇਨ੍ਹਾਂ ਦੋ ਸ਼ਬਦਾਂ ਵਿਚ ਡੂੰਘੀ ਫਿਲਾਸਫੀ ਲੁਕੀ ਹੋਈ ਹੈ। ਪ੍ਰੀਵਰਤਨ ਜਾਂ ਰੂਪਾਂਤਰਣ ਤੋਂ ਭਾਵ ਇਹੀ ਹੈ ਕਿ ਇਸ ਕਿਰਿਆ ਦਾ ਬੀਜ ਅਤੇ ਪਿਛੋਕੜ ਮੌਜੂਦ ਹੈ, ਇਸ ਨੂੰ ਲੱਗੇ ਫਲਾਂ ਅਤੇ ਫੁੱਲਾਂ ਨੇ ਆਪਣੀ ਰੰਗਤ ਬਦਲੀ ਹੈ। ਇਸੇ ਤਰ੍ਹਾਂ 'ਵਿਕਾਸ' ਸ਼ਬਦ ਵੀ ਪ੍ਰੰਪਰਾ, ਇਤਿਹਾਸ ਅਤੇ ਜੜ੍ਹ ਨਾਲ ਪੂਰੀ ਤਰ੍ਹਾਂ ਜੁੜਿਆ ਹੋਇਆ ਹੈ।

ਹੁਣ ਅਸੀਂ ਵਾਰੀ-ਵਾਰੀ ਉਪਰੋਕਤ ਕ੍ਰਿਆਵਾਂ ਦੀ ਜੜ੍ਹ ਨੂੰ ਸਮਝਣ ਅਤੇ ਜਾਨਣ ਦਾ ਯਤਨ ਕਰਾਂਗੇ ।

## (ੳ) ਸੀਸ-ਮੰਗਣਾ

ਸੀਸ ਮੰਗਣ ਦੀ ਕਿਰਿਆ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਸ਼ੁਰੂ ਕਰ ਦਿੱਤੀ ਸੀ । ਆਪ ਨੇ ਫੁਰਮਾਇਆ :

ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥
(ਸਲੋਕ ਵਾਰਾਂ ਤੇ ਵਧੀਕ ਮ. ੧, ਪੰਨਾ ੧੪੧੨)

ਸਿਰ ਮਾਨ, ਸਨਮਾਣ ਅਤੇ ਗਿਆਨ ਦਾ ਸੂਚਕ ਹੈ । ਸਿਰ ਝੁਕਾਉਣਾ ਜਾਂ ਸਿਰ ਦੇਣਾ ਕੋਈ ਮਾੜੀ-ਮੋਟੀ ਗੱਲ ਨਹੀਂ ਹੈ । ਸਿਰ ਜਾਂ ਤਾਂ ਕੁਰਬਾਨੀ ਲਈ ਦਿੱਤਾ ਜਾਂਦਾ ਹੈ ਜਾਂ ਸਮਰਪਣ ਲਈ । ਸਿਰ ਨੂੰ ਸੀਸ ਵੀ ਆਖਿਆ ਜਾਂਦਾ ਹੈ । ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਸਿਰਰ ਭਾਵ ਸਿਰੜ ਦੇ ਬਦਲੇ ਸੀਸ ਭੇਂਟ ਕੀਤਾ । ਆਪ ਜੀ ਦੀ ਇਹ ਕਿਰਿਆ ਕੁਰਬਾਨੀ ਦੀ ਕਿਰਿਆ ਸੀ । ਪੰਜ ਪਿਆਰਿਆਂ ਨੇ ਆਪਣੇ ਸੀਸ ਭੇਂਟ ਕੀਤੇ । ਉਨ੍ਹਾਂ ਦੀ ਇਹ ਕਿਰਿਆ ਸਮਰਪਣ ਦੀ ਕਿਰਿਆ ਸੀ । ਗੁਰੂ ਨਾਨਕ ਦੇਵ ਜੀ ਉਪਦੇਸ਼ ਕਰਦੇ ਹਨ ਕਿ ਜੇਕਰ ਗੁਰਸਿੱਖੀ ਦੇ ਰਸਤੇ ਤੇ ਪੈਰ ਰੱਖਣਾ ਹੈ ਤਾਂ ਸਿਰ ਦੇਣ ਤੋਂ ਢਿੱਲ ਨਹੀਂ ਕਰਨੀ । ਜੇਕਰ ਗੁਰਸਿੱਖੀ ਦੇ ਪ੍ਰੇਮ ਦੀ ਖੇਡ-ਖੇਡਣੀ ਹੈ ਤਾਂ ਸਿਰ ਤਲੀ ਤੇ ਰੱਖ ਕੇ ਇਸ ਪ੍ਰੇਮ ਦੀ ਗਲੀ ਆਉਣਾ ਪਵੇਗਾ ।

ਦਸਮੇਸ਼ ਪਿਤਾ ਜੀ ਨੇ ਇਸੇ ਪਵਿੱਤਰ ਫ਼ੁਰਮਾਨ ਨੂੰ ਅਮਲੀ ਰੂਪ ਦਿੰਦੇ ਹੋਏ ਪੰਜ ਸਿਰਾਂ ਦੀ ਮੰਗ ਕੀਤੀ । ਆਪ ਜੀ ਇਸ ਮੰਗ ਰਾਹੀਂ ਆਪਣੇ ਸਿੱਖਾਂ ਦੇ ਪ੍ਰੇਮ, ਵਿਸ਼ਵਾਸ, ਦ੍ਰਿੜ੍ਹਤਾ ਅਤੇ ਬੀਰਤਾ ਦੀ ਪਰਖ ਕਰਨੀ ਚਾਹੁੰਦੇ ਸਨ । ਇਹ ਇਤਿਹਾਸ ਦਾ ਸੁਭਾਗ ਸੀ ਕਿ ਪੰਜ ਸਿੱਖ ਇਸ ਪ੍ਰੀਖਿਆ ਵਿਚੋਂ ਪੂਰੇ ਉੱਤਰੇ ਅਤੇ ਪੰਜ ਪਿਆਰੇ ਅਖਵਾਏ ।

## (ਅ) ਪੰਜ ਪਿਆਰੇ ਚੁਣਨਾ

ਭਾਈ ਕਾਨ੍ਹ ਸਿੰਘ ਨਾਭਾ 'ਮਹਾਨ ਕੋਸ਼' ਵਿਚ ਲਿਖਦੇ ਹਨ, "ਗੁਰੂ ਨਾਨਕ ਦੇਵ ਤੋਂ ਲੈ ਕੇ ਪੰਜ ਪਯਾਰੇ ਚੁਣੇ ਜਾਂਦੇ ਰਹੇ ਹਨ ਪਰ ਇਤਿਹਾਸ ਵਿਚ ਸਾਰਿਆਂ ਦੇ ਨਾਮ ਨ ਹੀ ਲਿਖੇ ਕੇਵਲ ਥੋੜੇ ਨਾਮ ਦਿੱਤੇ ਹਨ, ਜੇਹਾ ਕਿ ਗੁਰੂ ਅਰਜਨ ਦੇਵ ਜੀ ਦੇ ਪੰਜ ਪਯਾਰੇ-ਬਿਧੀ ਚੰਦ, ਜੇਠਾ, ਲੰਗਾਹ, ਪਿਰਾਣਾ ਅਤੇ ਭਾਈ ਪੈੜਾ; ਸ੍ਰੀ ਗੁਰੂ ਤੇਗ਼ ਬਹਾਦੁਰ ਸਾਹਿਬ ਦੇ ਆਤਮ ਗਯਾਨੀ ਪੰਜ ਪਯਾਰੇ-ਦੀਵਾਨ ਮਤੀ ਦਾਸ, ਭਾਈ ਗੁਰਦਿੱਤਾ, ਭਾਈ ਦਿਆਲਾ, ਭਾਈ ਊਦਾ ਅਤੇ ਭਾਈ ਜੈਤਾ ।" ਭਾਈ ਸਾਹਿਬ ਨੇ ਜੋ ਤੱਥ ਲਿਖੇ ਹਨ ਉਸ ਤੋਂ ਜ਼ਾਹਰ ਹੈ ਕਿ ਪੰਜ ਪਿਆਰੇ ਚੁਣਨ ਦੀ ਪ੍ਰਥਾ ਦਸ਼ਮੇਸ਼ ਪਿਤਾ ਜੀ ਨੂੰ ਵਿਰਾਸਤ ਵਿਚੋਂ ਮਿਲੀ ਸੀ ਅਤੇ ਇਸ ਦੀ ਜੜ੍ਹ ਪਹਿਲਾਂ ਤੋਂ ਹੀ ਮੌਜੂਦ ਸੀ ।

ਪੰਜ ਸਿੱਖਾਂ ਦੀ ਮਹੱਤਾ ਭਾਈ ਗੁਰਦਾਸ ਜੀ ਦੇ ਇਸ ਕਥਨ ਤੋਂ ਵੀ ਪ੍ਰਗਟ ਹੁੰਦੀ ਹੈ :

ਇਕੁ ਸਿਖੁ ਦੁਇ ਸਾਧ ਸੰਗੁ ਪੰਜੀਂ ਪ੍ਰਮੇਸਰੁ ॥
(ਵਾਰ ੧੩, ਪਉੜੀ ੧੯)

ਪੰਜ ਗੁਰਮੁਖਾਂ ਦਾ ਦਰਜਾ ਸ਼ੁਰੂ ਤੋਂ ਹੀ ਗੁਰੂ-ਘਰ ਵਿਚ ਉੱਚਾ ਰਿਹਾ ਹੈ। 'ਪੰਜਾਂ ਵਿਚ ਪ੍ਰਮੇਸ਼ਵਰ' ਅਖਾਣ ਦੇ ਰੂਪ ਵਿਚ ਵੀ ਪੰਜਾਬੀ ਸਭਿਆਚਾਰ ਦਾ ਅੰਗ ਬਣ ਚੁੱਕਾ ਹੈ। 'ਪੰਚਾਇਤ' ਸ਼ਬਦ ਵੀ ਪੰਚ ਜਾਂ ਪੰਜ ਸ਼ਬਦਾਂ ਨਾਲ ਸਬੰਧ ਰੱਖਦਾ ਹੈ। 'ਪੰਚਾਇਤ' ਦੀ ਆਵਾਜ਼ ਨੂੰ ਰੱਬ ਦੀ ਆਵਾਜ਼ ਮੰਨਿਆ ਜਾਂਦਾ ਹੈ। 'ਜਪੁ' ਬਾਣੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ 'ਪੰਚ' ਸ਼ਬਦ ਦੀ ਮਹਿਮਾ ਕਰਦੇ ਹੋਏ ਫੁਰਮਾਉਂਦੇ ਹਨ :

ਪੰਚ ਪਰਵਾਣ ਪੰਚ ਪਰਧਾਨੁ ॥ (ਜਪੁ, ੩)

ਮਾਰੂ ਸੋਲਹੇ ਵਿਚ ਆਪ ਜੀ ਦਾ ਹੀ ਫੁਰਮਾਨ ਹੈ :

ਗੁਰਮਤਿ ਪੰਚ ਸਖੇ ਗੁਰ ਭਾਈ ॥ (ਪੰਨਾ ੧੦੪੧)

ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪਿਆਰਿਆਂ ਨੂੰ ਸਾਜਿਆ ਸੀ ਤਾਂ ਉਨ੍ਹਾਂ ਨੂੰ ਆਪਸ ਵਿਚ ਗੁਰ-ਭਾਈ ਹੋਣ ਦਾ ਵੀ ਦਰਜਾ ਦਿੱਤਾ ਸੀ। ਗੁਰੂ ਜੀ ਵਲੋਂ ਪੰਜ ਪਿਆਰੇ ਚੁਣਨ ਦੀ ਕਿਰਿਆ ਗੁਰੂ-ਘਰ ਦੀ ਚਲੀ ਆ ਰਹੀ ਮਰਿਆਦਾ ਦੇ ਅਨੁਕੂਲ ਸੀ ਅਤੇ ਆਪ ਗੁਰੂ-ਘਰ ਦੀ ਮਰਿਆਦਾ ਨੂੰ ਹੀ ਅੱਗੇ ਤੋਰ ਰਹੇ ਸਨ। ਭਾਈ ਸੰਤੋਖ ਸਿੰਘ ਜੀ ਇਸ ਮਰਿਆਦਾ ਦਾ ਜ਼ਿਕਰ ਕਰਦਿਆਂ ਲਿਖਦੇ ਹਨ :

ਗੁਰੂ ਘਰ ਕੀ ਮਰਯਾਦਾ ਪੰਚਹੁ (ਗੁਰ ਪ੍ਰਤਾਪ ਸੂਰਜ ਗ੍ਰੰਥ)

## (ੲ) ਅੰਮ੍ਰਿਤ ਛਕਾਉਣਾ

'ਅੰਮ੍ਰਿਤ' ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ। ਇਸ ਦਾ ਅਰਥ ਉਸ ਪੀਣ ਵਾਲੇ ਪਦਾਰਥ ਤੋਂ ਹੈ ਜਿਸ ਦੇ ਪ੍ਰਭਾਵ ਨਾਲ ਮੌਤ ਨਹੀਂ ਹੁੰਦੀ। ਸੰਸਾਰ ਦੇ ਇਤਿਹਾਸ ਵਿਚ 'ਅੰਮ੍ਰਿਤ' ਦੀ ਇਕ ਪ੍ਰਪੱਕ ਪ੍ਰੰਪਰਾ ਹੈ। ਯੂਨਾਨ ਦੇ ਮਿਥਿਹਾਸ ਵਿਚ 'ਨੈਕਟਰ', ਈਸਾਈ ਧਰਮ ਵਿਚ ਜੀਵਨ ਜਲ ਜਾਂ ਬਪਤਿਸਮਾ, ਇਸਲਾਮ ਵਿਚ ਆਬਿ-ਹਯਾਤ, ਹਿੰਦੂ ਧਰਮ ਵਿਚ ਸੋਮ-ਰਸ ਜਾਂ ਮਿਉਖ ਆਦਿ ਦੀਆਂ ਮਿਸਾਲਾਂ ਇਸ ਪ੍ਰੰਪਰਾ ਦਾ ਹਿੱਸਾ ਹਨ।

ਉਪਰੋਕਤ ਪ੍ਰੰਪਰਾ ਧਰਮ ਜਾਂ ਗੁਰੂ ਧਾਰਨ ਲਈ ਜ਼ਰੂਰੀ ਮੰਨੀ ਜਾਂਦੀ ਹੈ। ਇਸ ਨੂੰ ਗੁਰ-ਦੀਖਿਆ ਵੀ ਆਖਿਆ ਜਾਂਦਾ ਹੈ। ਗੁਰ-ਇਤਿਹਾਸ ਵਿਚ ਦਸ਼ਮੇਸ਼ ਜੀ ਤੋਂ ਪਹਿਲਾਂ 'ਚਰਨ-ਪਾਹੁਲ' ਦੇਣ ਦੀ ਪ੍ਰਥਾ ਮੌਜੂਦ ਸੀ। ਭਾਈ ਗੁਰਦਾਸ ਜੀ ਇਸ ਪ੍ਰੰਪਰਾ ਦਾ ਵਰਣਨ ਕਰਦੇ ਹੋਏ ਲਿਖਦੇ ਹਨ :

ਚਰਨ ਧੋਇ ਰਹਿਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ।
(ਵਾਰ ੧, ਪਉੜੀ ੨੩)

'ਅੰਮ੍ਰਿਤ' ਸ਼ਬਦ ਦੀ ਵਰਤੋਂ ਭਗਤ ਸਾਹਿਬਾਨ ਦੀ ਬਾਣੀ ਵਿਚ ਪ੍ਰਭੂ ਦੇ ਨਾਮ ਲਈ ਕੀਤੀ ਗਈ ਹੈ। ਗੁਰੂ ਸਾਹਿਬਾਨ ਵਲੋਂ ਰਚਿਤ ਬਾਣੀ ਵਿਚ ਹੀ 'ਅੰਮ੍ਰਿਤ' ਸ਼ਬਦ ਬਹੁਤ ਵਾਰ ਆਇਆ ਹੈ। ਹਰੀ ਦੇ ਨਾਮ ਨੂੰ ਹੀ ਅੰਮ੍ਰਿਤ ਆਖਿਆ ਗਿਆ ਹੈ। ਅੰਮ੍ਰਿਤ ਪੀਣ ਦਾ ਵੀ ਜ਼ਿਕਰ ਹੈ ਅਤੇ ਅੰਮ੍ਰਿਤ ਦੇ ਕੇਵਲ ਇਕ ਹੋਣ ਦਾ ਵੀ ਸਪੱਸ਼ਟ ਉਲੇਖ ਹੈ। ਗੁਰਬਾਣੀ ਵਿਚ ਇਹ ਕਥਨ ਦਰਜ ਹਨ :

ਅੰਮ੍ਰਿਤੁ ਪੀਵੈ ਅਮਰੁ ਸੋ ਹੋਇ ॥ (ਗਉੜੀ ਮ: ੫, ੨੮੭)

ਅਤੇ

ਅੰਮ੍ਰਿਤੁ ਹਰਿ ਹਰਿ ਨਾਮੁ ਹੈ ॥ (ਬਿਹਾਗੜਾ ਮ: ੪, ਪੰਨਾ ੫੩੮)

ਅਤੇ

ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ ॥ (ਵਾਰ ਸਾਰੰਗ ਮ: ੨, ੧੨੩੮)

ਸ੍ਰੀ ਗੁਰੂ ਅਰਜਨ ਦੇਵ ਜੀ ਗੁਰ-ਦੀਖਿਆ ਦੀ ਮਹੱਤਾ ਦੱਸਦੇ ਹੋਏ ਫੁਰਮਾਉਂਦੇ ਹਨ :

ਬਿਨੁ ਗੁਰ ਦੀਖਿਆ ਕੈਸੇ ਗਿਆਨੁ ॥ (ਭੈਰਉ ਮ. ੫, ੧੧੪੦)

ਗੁਰ-ਦੀਖਿਆ ਪ੍ਰਾਪਤ ਕਰਕੇ ਹੀ ਮਨੁੱਖ ਗੁਰੂ ਵਾਲਾ ਬਣਦਾ ਹੈ ਅਤੇ ਗੁਰੂ ਵਾਲਾ ਬਣਕੇ ਹੀ ਗਿਆਨ ਪ੍ਰਾਪਤ ਕਰ ਸਕਦਾ ਹੈ।

ਉਪਰੋਕਤ ਕੀਤੀ ਗਈ ਵਿਚਾਰ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ 'ਖੰਡੇ ਦੀ ਪਾਹੁਲ' ਦੇਣ ਦਾ ਜੋ ਫੈਸਲਾ ਕੀਤਾ ਉਹ ਅਸਲ ਵਿਚ ਗੁਰਬਾਣੀ ਵਿਚ ਦਰਸਾਏ 'ਅੰਮ੍ਰਿਤ' ਸ਼ਬਦ ਦੀ ਪਾਲਣਾ ਹੀ ਸੀ ਅਤੇ ਇਹ 'ਚਰਨ ਪਾਹੁਲ' ਤੋਂ ਵਿਕਸਿਤ ਹੋਇਆ ਰੂਪ ਸੀ। ਗੁਰਦੀਖਿਆ ਦੇਣ ਦਾ ਅਧਿਕਾਰੀ ਪਹਿਲਾਂ ਕੇਵਲ ਪੈਗੰਬਰ ਅਵਤਾਰ ਜਾਂ ਗੁਰੂ ਸੀ ਪਰ ਗੁਰੂ ਜੀ ਨੇ ਪੰਜ ਸਿੱਖਾਂ ਦੁਆਰਾ ਗੁਰਦੀਖਿਆ ਦੇਣ ਦਾ ਨਿਵੇਕਲਾ ਵਿਚਾਰ ਸੰਸਾਰ ਸਾਹਮਣੇ ਪੇਸ਼ ਕੀਤਾ।

'ਖੰਡੇ ਦੀ ਪਾਹੁਲ' ਸਰਬ-ਲੋਹ ਦੇ ਬਾਟੇ ਵਿਚ ਨਿਰਮਲ ਜਲ ਪਾ ਕੇ ਅਤੇ ਉਸ ਵਿਚ ਪਤਾਸੇ ਪਾ ਕੇ ਤਿਆਰ ਕੀਤੀ ਜਾਂਦੀ ਹੈ। ਪੰਜ ਪਿਆਰੇ ਬੀਰ-ਆਸਣ ਲਾ ਕੇ ਬਾਣੀ ਪੜ੍ਹਦੇ ਹੋਏ ਇਹ ਪਾਹੁਲ ਤਿਆਰ ਕਰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਇਹ ਪਾਹੁਲ ਤਿਆਰ ਹੁੰਦੀ ਹੈ।

ਦਸਮੇਸ਼ ਜੀ ਵਲੋਂ ਅੰਮ੍ਰਿਤ ਛਕਾਉਣ ਦੀ ਰਵਾਇਤ ਨਿਰਸੰਦੇਹ ਗੁਰਬਾਣੀ-ਪ੍ਰਧਾਨ ਹੈ। ਨਿਰਮਲ ਜਲ ਗੁਰਬਾਣੀ ਦੇ ਪ੍ਰਭਾਵ ਸਦਕਾ ਖੰਡੇ ਅਤੇ ਪਤਾਸਿਆਂ ਦੀ ਛੁਹ ਪਾ ਕੇ ਅੰਮ੍ਰਿਤ ਬਣ ਜਾਂਦਾ ਹੈ।

## (ਸ) ਆਪੇ ਗੁਰ ਚੇਲਾ ਬਣਨਾ

ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਤੋਂ ਬਾਅਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖ਼ੁਦ ਉਨ੍ਹਾਂ ਪਾਸੋਂ ਅੰਮ੍ਰਿਤ ਦੀ ਦਾਤ ਮੰਗੀ। ਇਸ ਤਰ੍ਹਾਂ ਆਪ ਆਪੇ ਹੀ ਗੁਰੂ ਅਤੇ ਆਪੇ ਹੀ ਚੇਲਾ ਬਣ ਗਏ।

'ਆਪੇ ਗੁਰ ਚੇਲਾ' ਬਣਨ ਦੀ ਪਵਿੱਤਰ ਘਟਨਾ ਦਾ ਅਧਾਰ ਪਹਿਲਾਂ ਤੋਂ ਹੀ ਗੁਰ-ਇਤਿਹਾਸ ਵਿਚ ਮੌਜੂਦ ਸੀ। ਭਾਈ ਗੁਰਦਾਸ ਜੀ ਦੀਆਂ ਵਾਰਾਂ ਤੋਂ ਇਸ ਤੱਥ ਦੀ ਭਲੀ-ਭਾਂਤ ਪੁਸ਼ਟੀ ਹੁੰਦੀ ਹੈ। ਆਪ ਜੀ ਦਾ ਕਥਨ ਹੈ :

ਗੁਰ ਚੇਲਾ ਚੇਲਾ ਗੁਰੂ ਬੇਧਿ ਹੀਰੈ ਹੀਰਾ ॥ (ਵਾਰ ੯, ਪਉੜੀ ੮)

ਗੁਰੂ ਚੇਲਾ ਹੋ ਜਾਵੇ ਅਤੇ ਚੇਲਾ ਗੁਰੂ ਹੋ ਜਾਵੇ; ਇਹ ਹੈ ਗੁਰੂ-ਚੇਲੇ ਦੀ ਮੁਹੱਬਤ ਦਾ ਚੋਜ। ਪੀਰ-ਮੁਰੀਦ ਅਤੇ ਗੁਰੂ-ਚੇਲੇ ਦੇ ਸਬੰਧਾਂ ਵਿਚ ਕੋਈ ਅੰਤਰ ਹੀ ਨਾ ਰਹੇ, ਇਹ ਹੈ ਗੁਰੂ ਚੇਲੇ ਦੀ ਇਕਮਿਕਤਾ। ਹੀਰਾ ਜਦੋਂ ਹੀਰੇ ਨੂੰ ਵਿੰਨ੍ਹਦਾ ਹੈ ਤਾਂ ਉਸ ਦੀ ਕਣੀ ਦੀ ਅਣੀ ਹੀਰੇ ਵਿਚ ਸਮਾਂ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਨੇ ਜੀ ਦੇ-ਜੀ ਭਾਈ ਲਹਿਣਾ ਜੀ ਨੂੰ ਗੁਰੂ ਅੰਗਦ ਦੇਵ ਜੀ ਦੇ ਰੂਪ ਵਿਚ ਗੁਰ-ਗੱਦੀ ਤੇ ਬਿਰਾਜਮਾਨ ਕੀਤਾ। ਇਸ ਤਰ੍ਹਾਂ ਗੁਰੂ ਜੀ ਨੇ ਇਕੋ ਸਮੇਂ ਚੇਲੇ ਨੂੰ ਗੁਰੂ ਵਿਚ ਤਬਦੀਲ ਕਰ ਦਿੱਤਾ ਸੀ। ਉਸ ਸਮੇਂ ਗੁਰੂ ਅਤੇ ਚੇਲੇ ਵਿਚ ਕੋਈ ਭੇਦ ਨਹੀਂ ਸੀ ਰਿਹਾ। ਗੁਰੂ ਸਮੁੰਦਰ ਸੀ, ਚੇਲਾ ਨਦੀ ਸੀ। ਨਦੀ ਸਮੁੰਦਰ ਵਿਚ ਜਾ ਮਿਲੀ ਸੀ। ਨਦੀ ਸਮੁੰਦਰ ਦਾ ਹੀ ਰੂਪ ਹੋ ਗਈ ਸੀ।

ਸੋ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਫੈਸਲੇ ਕਰਨ ਦੀ ਸ਼ਕਤੀ ਪੰਜ ਪਿਆਰਿਆਂ ਦੇ ਹੱਥ ਵਿਚ ਦਿੱਤੀ, ਸੰਗਤ ਨੂੰ 'ਇੱਕੀ ਵਿਸਵੇ' ਆਖਿਆ ਅਤੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਦੀ ਪਦਵੀ ਦਿੱਤੀ ਤਾਂ ਆਪ ਉਸੇ ਸਿਧਾਂਤ ਨੂੰ ਅਮਲੀ ਜਾਮਾ ਪਹਿਨਾ ਰਹੇ ਸਨ, ਜਿਹੜਾ ਗੁਰੂ ਨਾਨਕ ਦੇਵ ਜੀ ਨੇ ਪ੍ਰਚਾਰਿਆ ਸੀ ਅਤੇ ਜਿਸ ਦੀ ਵਿਆਖਿਆ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਕੀਤੀ ਸੀ।

ਗੁਰੂ ਅਤੇ ਸਿੱਖ ਭਾਵ ਗੁਰੂ ਅਤੇ ਚੇਲੇ ਦੀ ਇਕਮਿਕਤਾ ਦੀ ਪੁਸ਼ਟੀ ਗੁਰਬਾਣੀ ਵਿਚੋਂ ਵੀ ਹੁੰਦੀ ਹੈ। ਡਾ. ਭਾਈ ਜੋਧ ਸਿੰਘ ਜੀ ਤਾਂ 'ਗੁਰਮਤਿ ਨਿਰਣਯ' ਵਿਚ ਇਥੋਂ ਤੱਕ ਲਿਖਦੇ ਹਨ : 'ਜਦੋਂ ਸਿੱਖ ਪੂਰਨ ਤੌਰ ਤੇ ਹਉਮੈ ਦਾ ਨਾਸ ਕਰਕੇ ਨਾਮ ਵਿਚ ਲੀਨ ਹੋਂਦਾ ਹੈ ਫਿਰ ਉਹ ਗੁਰੂ ਰੂਪ ਹੋ ਜਾਂਦਾ ਹੈ।' (ਪੰਨਾ ੧੪੯)

ਪਵਿੱਤਰ ਫੁਰਮਾਨ ਹਨ .

ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ ॥
ਇਹੁ ਕਾਰਣੁ ਕਰਤਾ ਕਰੇ ਜੋਤੀ ਜੋਤਿ ਸਮਾਇ ॥
(ਗੂਜਰੀ ਮ: ੩, ੪੯੦-੯੧)

ਅਤੇ

ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥
ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ ।
(ਆਸਾ ਮ: ੪, ੪੪੪)

ਕਹਿਣ ਦਾ ਭਾਵ ਇਹ ਹੈ ਕਿ ਦਸ਼ਮੇਸ਼ ਪਿਤਾ ਜੀ ਵਲੋਂ 'ਆਪੇ ਗੁਰ ਚੇਲਾ' ਦੀ ਜੋ ਮਹਾਨ ਪ੍ਰੰਪਰਾ ਅਮਲ ਵਿਚ ਲਿਆਂਦੀ ਗਈ ਉਸ ਦਾ ਪਿਛੋਕੜ ਅਤੇ ਉਸ ਦੀ ਜੜ੍ਹ ਪਹਿਲਾਂ ਤੋਂ ਹੀ ਗੁਰਬਾਣੀ ਅਤੇ ਗੁਰ-ਇਤਿਹਾਸ ਵਿਚ ਮੌਜੂਦ ਸੀ।

## (ਹ) ਰਹਿਤ ਮਰਯਾਦਾ ਦਾ ਐਲਾਨ ਕਰਨਾ

'ਖੰਡੇ ਦੀ ਪਾਹੁਲ' ਭਾਵ ਅੰਮ੍ਰਿਤ ਛਕਾ ਕੇ ਪੰਜ ਪਿਆਰੇ ਸਾਜਣ ਤੋਂ ਬਾਅਦ ਉਨ੍ਹਾਂ ਪਾਸੋਂ ਖ਼ੁਦ ਅੰਮ੍ਰਿਤ ਛਕ ਕੇ ਗੁਰੂ ਜੀ ਨੇ ਖਾਲਸਾ ਪੰਥ ਲਈ ਇਕ ਨਿਸ਼ਚਿਤ ਰਹਿਤ-ਮਰਯਾਦਾ ਦਾ ਐਲਾਨ ਵੀ ਕੀਤਾ। ਇਹ ਦੋ ਤਰ੍ਹਾਂ ਦੀ ਰਹਿਤ ਸੀ ਇਕ ਬਾਹਰੀ ਅਤੇ ਦੂਜੀ ਅੰਤਰੀਵੀ।

ਬਾਹਰੀ ਰਹਿਤ ਲਈ ਗੁਰੂ ਜੀ ਨੇ ਪੰਜ ਕਕਾਰ ਕੇਸ, ਕੰਘਾ, ਕੜਾ, ਕਛਹਿਰਾ ਅਤੇ ਕਿਰਪਾਨ ਧਾਰਨ ਦਾ ਹੁਕਮ ਦਿੱਤਾ। ਕੇਸਾਂ ਨੂੰ ਸਭ ਤੋਂ ਵੱਧ ਮਹਾਨਤਾ ਦਿੱਤੀ ਗਈ। ਕੇਸ ਕਤਲ ਕਰਵਾਉਣ ਵਾਲੇ ਨੂੰ ਪਤਿਤ ਮੰਨਿਆ ਗਿਆ ਜਦੋਂ ਕਿ ਬਾਕੀ ਚਾਰ ਕਕਾਰ ਨਾ ਰੱਖਣ ਵਾਲੇ ਨੂੰ ਕੇਵਲ ਤਨਖਾਹੀਆ ਕਰਾਰ ਦੇਣ ਦਾ ਹੁਕਮ ਕੀਤਾ ਗਿਆ। ਕੇਸਾਂ ਦੀ ਹੋਂਦ ਨੂੰ 'ਸਾਬਤ ਸੂਰਤ' ਮੰਨਿਆ ਗਿਆ। ਸਾਬਤ ਸੂਰਤ ਰੱਖ ਕੇ ਦਸਤਾਰ ਸਜਾਉਣ ਦੀ ਗੱਲ ਗੁਰਬਾਣੀ ਵਿਚ ਦਰਜ ਹੋਣ ਕਰਕੇ ਗੁਰੂ ਜੀ ਦਾ ਇਹ ਹੁਕਮ ਕੋਈ ਨਵੀਂ ਗੱਲ ਨਹੀਂ ਸੀ। ਪਹਿਲੇ ਨੌਂ ਗੁਰੂ ਸਾਹਿਬਾਨ ਦੇ ਅਤੇ ਪੁਰਾਤਨ ਸਿੱਖਾਂ ਦੇ ਸਰੂਪ ਸਬੰਧੀ ਮਿਲਦੇ ਪੁਰਾਤਨ ਚਿੱਤਰ ਵੀ ਇਸ ਗੱਲ ਦੀ ਸ਼ਾਹਦੀ ਭਰਦੇ ਹਨ। ਗੁਰੂ ਨਾਨਕ ਦੇਵ ਜੀ ਦੇ ਸਪੁੱਤਰ ਬਾਬਾ ਸ੍ਰੀ ਚੰਦ ਜੀ ਦੀ ਉਦਾਸੀ ਸੰਪ੍ਰਦਾ ਨਾਲ ਸਬੰਧਤ ਰਹਿਤਨਾਮਿਆਂ ਵਿਚ ਕੇਸਾਧਾਰੀ ਹੋਣ ਦਾ ਹੁਕਮ ਦਿੱਤਾ ਹੋਇਆ ਹੈ। ਗੁਰਬਾਣੀ ਦਾ ਇਹ ਫ਼ੁਰਮਾਨ ਵੀ ਇਸ ਸਬੰਧੀ ਸਪੱਸ਼ਟ ਆਦੇਸ਼ ਦਿੰਦਾ ਹੈ :

ਨਾਪਾਕ ਪਾਕੁ ਕਰਿ ਹਦੂਰਿ ਹਦੀਸਾ
ਸਾਬਤ ਸੂਰਤਿ ਦਸਤਾਰ ਸਿਰਾ ॥ (ਮਾਰੂ ਸੋਹਲੇ ਮ: ੫, ੧੦੮੪)

ਭਗਤ ਕਬੀਰ ਜੀ ਪਰਮਾਤਮਾ ਦੇ ਰੂਪ ਨੂੰ ਬੜੇ ਸੁੰਦਰ ਸ਼ਬਦਾਂ ਵਿਚ ਇਉਂ ਬਿਆਨ ਕਰਦੇ ਹਨ :

ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ ॥ (ਤਿਲੰਗ, ਕਬੀਰ ਜੀ, ੭੨੭)

ਇਸ ਤਰ੍ਹਾਂ ਪਗੜੀ ਜਾਂ ਦਸਤਾਰ ਵਾਲੀ ਸੂਰਤ ਨੂੰ ਉੱਤਮ ਸੂਰਤ ਮੰਨਿਆ ਗਿਆ ਹੈ। ਭਗਤ ਸਾਹਿਬਾਨ, ਸੰਸਾਰ ਭਰ ਦੇ ਧਾਰਮਿਕ ਮਹਾਂਪੁਰਸ਼ਾਂ, ਫ਼ਿਲਾਸਫ਼ਰਾਂ, ਰਿਸ਼ੀਆਂ-ਮੁਨੀਆਂ, ਕਵੀਆਂ ਆਦਿ ਦੀਆਂ ਤਸਵੀਰਾਂ ਦੇਖਿਆਂ ਪਤਾ ਲੱਗਦਾ ਹੈ ਕਿ ਇਨ੍ਹਾਂ ਦੀ ਬਹੁ-ਗਿਣਤੀ ਕੇਸਾਧਾਰੀ ਅਤੇ ਪਗੜੀ ਵਾਲੀ ਹੈ।

ਇਸ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਜੋ ਬਾਹਰੀ ਸਰੂਪ ਖ਼ਾਲਸਾ ਪੰਥ ਲਈ ਜ਼ਰੂਰੀ ਦਰਸਾਇਆ ਉਹ ਇਤਿਹਾਸ-ਮਿਥਿਹਾਸ ਵਿਚੋਂ ਚੁਣ ਕੇ ਲਈ ਹੋਈ ਵਧੀਆ ਚੀਜ਼ ਸੀ।

ਕੰਘੇ ਦਾ ਸਬੰਧ ਜ਼ਾਹਰ ਤੌਰ ਤੇ ਕੇਸਾਂ ਦੀ ਸੰਭਾਲ ਅਤੇ ਸਫ਼ਾਈ ਨਾਲ ਹੈ। ਇਸ ਨਾਲ ਰੱਖਿਆਂ ਸਫ਼ਾਈ ਵਿਚ ਅਣਗਹਿਲੀ ਨਹੀਂ ਹੁੰਦੀ। ਕੜਾ ਵੀ ਕੋਈ ਨਵੀਂ ਚੀਜ਼ ਨਹੀਂ ਸੀ। ਪਹਿਲਾਂ ਤੋਂ ਬਾਹਾਂ ਵਿਚ ਸੋਨੇ-ਚਾਂਦੀ ਦੇ ਕੜੇ ਪਾਉਣ ਦਾ ਰਿਵਾਜ ਸੀ। ਗੁਰੂ ਜੀ ਨੇ ਲੋਹੇ ਦਾ ਕੜਾ ਪਹਿਨਣ ਦਾ ਹੁਕਮ ਦਿੱਤਾ। ਕੜਾ ਜਾਂ ਵੰਗ ਮਨੁੱਖੀ ਜੀਵਨ ਨੂੰ ਕਿਸੇ ਰਿਸ਼ਤੇ ਜਾਂ ਬੰਧਨ ਵਿਚ ਜੋੜਨ ਲਈ ਹਨ। ਕੜਾ ਅਨੁਸ਼ਾਸਨ ਦਾ ਸੂਚਕ ਹੈ ਅਤੇ ਜੀਵਨ ਦੇ ਕਾਰਜ ਕਰਦਿਆਂ ਇਹ ਗੁਰੂ ਦੀ ਯਾਦ ਦਿਵਾਉਂਦਾ ਰਹਿੰਦਾ ਹੈ। ਕੜਾ ਵਹਿਮਾਂ-ਭਰਮਾਂ ਨੂੰ ਨਾ ਮੰਨਣ ਦੀ ਨਿਸ਼ਾਨੀ ਵੀ ਹੈ

ਕਛਹਿਰਾ ਵਰਦੀ ਦਾ ਹਿੱਸਾ ਬਣਾਇਆ ਗਿਆ ਹੈ। ਨੰਗੇਜ ਨੂੰ ਢੱਕਣ ਲਈ ਇਹ ਇਕ ਉੱਮ ਵਸਤਰ ਹੋਣ ਕਰਕੇ ਗੁਰੂ ਜੀ ਨੇ ਇਸ ਨੂੰ ਕਕਾਰਾਂ ਵਿਚ ਸ਼ਾਮਲ ਕੀਤਾ। ਇਹ ਵਸਤਰ ਵੀ ਕੋਈ ਨਵੀਂ ਚੀਜ਼ ਨਹੀਂ ਸੀ ਪਹਿਲਾਂ ਤੋਂ ਹੀ ਇਸ ਦੀ ਵਰਤੋਂ ਕੀਤੀ ਜਾ ਰਹੀ ਸੀ।

ਕਿਰਪਾਨ ਨੂੰ ਪੰਜ ਕਕਾਰਾਂ ਵਿਚ ਸ਼ਾਮਲ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ ਅਸਲ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵਾਲੀ ਮੀਰੀ-ਪੀਰੀ ਪ੍ਰੰਪਰਾ ਨੂੰ ਅੱਗੇ ਤੋਰਿਆ ਸੀ। ਕਿਰਪਾਨ ਸਿੱਖਾਂ ਨੂੰ ਸੰਤ-ਸਿਪਾਹੀ ਬਣਾਉਣ ਲਈ ਜ਼ਰੂਰੀ ਸੀ। ਚਿੰਨ੍ਹ ਵਜੋਂ ਵੀ ਕਿਰਪਾਨ ਅਣਖ, ਬਹਾਦਰੀ ਅਤੇ ਦ੍ਰਿੜ੍ਹਤਾ ਦੀ ਸੂਚਕ ਹੋਣ ਕਰਕੇ ਗੁਰੂ ਜੀ ਨੇ ਇਸ ਨੂੰ ਰਹਿਤ ਦਾ ਅੰਗ ਬਣਾਇਆ।

ਉਪਰੋਕਤ ਵਿਚਾਰ ਇਹ ਸਪੱਸ਼ਟ ਕਰਦੀ ਹੈ ਕਿ ਪੰਜ ਕਕਾਰਾਂ ਦਾ ਹੁਕਮ ਗੁਰੂ ਜੀ ਅਚਨਚੇਤ ਨਹੀਂ ਕਰ ਦਿੱਤਾ। ਅਸਲ ਵਿਚ ਇਹ ਕਕਾਰ ਪਹਿਲਾਂ ਹੀ ਸਿੱਖਾਂ ਪਾਸ ਮੌਜੂਦ ਸਨ। ਪਰ ਇਨ੍ਹਾਂ ਨੂੰ ਧਾਰਨ ਕਰਨ ਦੇ ਸਬੰਧ ਵਿਚ ਪਕਿਆਈ ਨਹੀਂ ਸੀ। ਗੁਰੂ ਜੀ ਨੇ ਅਨੁਸ਼ਾਸਨ ਅਤੇ ਪਕਿਆਈ ਨੂੰ ਯਕੀਨੀ ਬਣਾਉਣ ਲਈ ਇਹ ਕਕਾਰ ਸਿੱਖਾਂ ਲਈ ਜ਼ਰੂਰੀ ਕਰ ਦਿੱਤੇ।

ਪੰਜ-ਕਕਾਰੀ ਜੀਵਨ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਨਾਮ ਦਾਨ ਇਸ਼ਨਾਨ ਨਾਲ ਜੋੜਿਆ। ਕੇਵਲ ਅਕਾਲ ਪੁਰਖ ਨੂੰ ਮੰਨਣ ਦਾ ਹੁਕਮ ਦਿੱਤਾ। ਸਵੇਰੇ ਉੱਠ ਕੇ ਇਸ਼ਨਾਨ ਕਰਨਾ, ਨਾਮ ਜਪਣਾ, ਗੁਰਬਾਣੀ ਦਾ ਨਿਤਨੇਮ ਕਰਨਾ, ਸਤਿਸੰਗਤ ਵਿਚ ਜਾਣਾ, ਸੇਵਾ ਕਰਨਾ, ਕਿਰਤ ਕਰਕੇ ਵੰਡ ਕੇ ਛਕਣਾ ਅਤੇ ਵਾਹਿਗੁਰੂ ਦੀ ਰਜ਼ਾ ਵਿਚ ਰਹਿਣਾ ਇਹ ਸਨ ਕੁਝ ਆਦੇਸ਼ ਜੋ ਗੁਰੂ ਜੀ ਨੇ ਸਿੱਖਾਂ ਦੀ ਰਹਿਣੀ-ਬਹਿਣੀ ਲਈ ਜਾਰੀ ਕੀਤੇ। ਕੁਝ ਗੱਲਾਂ ਤੋਂ ਮਨਾਹੀ ਵੀ ਕੀਤੀ। ਚਾਰ ਕੁਰਹਿਤਾਂ ਵੀ ਦੱਸੀਆਂ। ਇਹ ਕੁਰਹਿਤਾਂ ਹਨ : ਕੇਸਾਂ ਦੀ ਬੇਅਦਬੀ, ਕੁੱਠਾ ਖਾਣਾ, ਪਰ-ਇਸਤ੍ਰੀ ਜਾਂ ਪਰ-ਪੁਰਸ਼ ਦਾ ਗਮਨ ਅਤੇ ਤਮਾਕੂ ਦਾ ਵਰਤਣਾ। ਇਸ ਤੋਂ ਇਲਾਵਾ ਗੁਰੂ ਜੀ ਨੇ ਮੂਰਤੀ-ਪੂਜਾ, ਵਹਿਮਾਂ-ਭਰਮਾਂ, ਜੰਤਰ-ਮੰਤਰ-ਤੰਤਰ, ਛੂਤ-ਛਾਤ, ਸੂਤਕ-ਪਾਤਕ ਆਦਿ ਤੋਂ ਵੀ ਵਰਜਿਆ।

ਜੇਕਰ ਉਪਰੋਕਤ ਸਾਰੀਆਂ ਗੱਲਾਂ ਨੂੰ ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀਆਂ

ਵਾਰਾਂ ਵਿਚੋਂ ਲੱਭਣ ਦਾ ਯਤਨ ਕਰੀਏ ਤਾਂ ਇਹ ਕੋਈ ਔਖਾ ਕੰਮ ਨਹੀਂ । ਕਿਉਂ ਕਿ ਇਨ੍ਹਾਂ ਗੱਲਾਂ ਸਬੰਧੀ ਆਦੇਸ਼ **ਬਾਰ-ਬਾਰ** ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਦਿੱਤੇ ਹੋਏ ਹਨ । ਹੇਠਾਂ ਕੁਝ ਪਵਿੱਤਰ ਕਥਨ ਦਰਜ ਕੀਤੇ ਜਾਂਦੇ ਹਨ ਜਿਨ੍ਹਾਂ ਤੋਂ ਇਹ ਪਤਾ ਲੱਗਦਾ ਹੈ ਕਿ ਦਸ਼ਮੇਸ਼ ਪਿਤਾ ਜੀ ਨੇ ਜੋ ਰਹਿਤ ਸਾਨੂੰ 1699 ਦੀ ਵਿਸਾਖੀ ਮੌਕੇ ਦੱਸੀ ਉਸ ਦੀ ਸਿੱਖਿਆ ਤਾਂ ਸਿੱਖਾਂ ਨੂੰ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਮਿਲਦੀ ਆ ਰਹੀ ਸੀ ।

1. ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ।
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਿਦਿਆ ਉਠਦਿਆ ਹਰਿਨਾਮੁ ਧਿਆਵੈ ॥
(ਵਾਰ ਗਉੜੀ ਮ: ੪, ੩੦੫)

2. ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥
ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ ॥
(ਸੋਰਠਿ ਮ: ੧, ੬੩੭)

3. ਘਾਲਿ ਖਾਇ ਕਿਛੁ ਹਥਹੁ ਦੇਇ ॥
ਨਾਨਕ ਰਾਹੁ ਪਛਾਣਹਿ ਸੇਇ ॥ (ਵਾਰ ਸਾਰੰਗ ਮ: ੧, ੧੨੪੫)

4. ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥
(ਵਾਰ ਮਾਝ ਮ: ੧. ੧੪੧)

5. ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰਗ੍ਰਿਹੁ ॥
(ਆਸਾ ਮ: ੫, ੪੦੩)

6. ਪਰਧਨ ਪਰਦਾਰਾ ਪਰਹਰੀ ॥
ਤਾ ਕੈ ਨਿਕਟਿ ਬਸੈ ਨਰਹਰੀ ॥ (ਭੈਰਉ ਨਾਮਦੇਵ ਜੀ, ੧੧੬੩)

7. ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥
(ਵਾਰ ਮਾਝ ਕੀ ਮਾ: ੧, ੧੪੦)

8. ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥
(ਬਿਹਾਗੜੇ ਕੀ ਵਾਰ ਮ: ੩, ੫੫੪)

9. ਪਰ ਤਨ ਪਰ ਧਨ ਪਰ ਨਿੰਦਾ ਮੇਟਿ ਨਾਮੁ ਦਾਨੁ ਇਸਨਾਨੁ ਦਿੜਾਇਆ ॥
(ਭਾਈ ਗੁਰਦਾਸ ਜੀ, ੨੯/੨)

10 ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹ ॥

(ਸਲੋਕ ਫਰੀਦ ਜੀ, ੧੩੮੩)

11. ਗੁਰਸਿਖ ਭਲਕੇ ਉਠ ਕਰਿ ਅੰਮ੍ਰਿਤ ਵੇਲੇ ਸਰੁ ਨ੍ਹਾਵੰਦਾ ॥

(ਭਾਈ ਗੁਰਦਾਸ ਜੀ ੪੦/੧੧)

## (ੲ) 1699 ਦੀ ਵਿਸਾਖੀ ਨੂੰ ਸਥਾਪਿਤ ਕੀਤੇ ਗਏ ਸਿਧਾਂਤ

ਇਤਿਹਾਸ ਕੇਵਲ ਘਟਨਾਵਾਂ ਦਾ ਸੰਗ੍ਰਹਿ ਨਹੀਂ ਹੁੰਦਾ । ਇਹ ਕਿਸੇ ਨਾ ਕਿਸੇ ਸਿਧਾਂਤ ਦੀ ਉਪਜ ਹੁੰਦਾ ਹੈ । ਦਸਮੇਸ਼ ਪਿਤਾ ਜੀ ਵਰਗੇ ਕੁਝ ਚਮਤਕਾਰੀ ਮਹਾਂਪੁਰਸ਼ ਇਸ ਧਰਤੀ ਤੇ ਆ ਕੇ ਸਿਧਾਂਤਾਂ ਨੂੰ ਸਿਰਜਦੇ ਹਨ ਜਿਨ੍ਹਾਂ ਤੋਂ ਇਤਿਹਾਸ ਉਪਜਦਾ ਹੈ । ਸ੍ਰੀ ਅਨੰਦਪੁਰ ਸਾਹਿਬ ਦੇ ਸਥਾਨ ਤੇ 1699 ਦੀ ਵਿਸਾਖੀ ਵਾਲੇ ਦਿਨ ਗੁਰੂ ਜੀ ਨੇ ਉਨ੍ਹਾਂ ਸਿਧਾਂਤਾਂ ਨੂੰ ਪ੍ਰਪੱਕ ਰੂਪ ਵਿਚ ਸਿਰਜਿਆ ਤੇ ਸਥਾਪਿਤ ਕੀਤਾ ਜੋ ਬੀਜ-ਰੂਪ ਵਿਚ ਆਪ ਜੀ ਨੂੰ ਮਹਾਨ ਵਿਰਾਸਤ ਵਿਚੋਂ ਮਿਲੇ ਸਨ । ਉਨ੍ਹਾਂ ਸਿਧਾਂਤਾਂ ਨੂੰ ਅਸੀਂ ਮੁੱਖ ਰੂਪ ਵਿਚ ਹੇਠ ਲਿਖੇ ਅਨੁਸਾਰ ਦਰਸਾ ਸਕਦੇ ਹਾਂ :

(ੳ) ਸ਼ਕਤੀ ਦਾ ਵਿਕੇਂਦਰੀ ਕਰਣ
(ਅ) ਲੋਕ-ਤੰਤਰੀ ਢਾਂਚੇ ਦੀ ਸਥਾਪਨਾ
(ੲ) ਭਗਤੀ ਅਤੇ ਸ਼ਕਤੀ ਦਾ ਸੁਮੇਲ
(ਸ) ਸਭਿਆਚਾਰਕ ਸੁਤੰਤਰਤਾ ਆਦਰਸ਼
(ਹ) ਨੈਤਿਕਤਾ ਤੇ ਜ਼ੋਰ

ਹੁਣ ਅਸੀਂ ਵਾਰੀ-ਵਾਰੀ ਉਪਰੋਕਤ ਸਿਧਾਂਤਾਂ ਨੂੰ ਵਿਚਾਰਾਂਗੇ ਤਾਂ ਕਿ 1699 ਦੀ ਵਿਸਾਖੀ ਦੇ ਸਿਧਾਂਤਕ ਮਹੱਤਵ ਨੂੰ ਵਧੇਰੇ ਚੰਗੀ ਤਰ੍ਹਾਂ ਸਮਝਿਆ ਜਾ ਸਕੇ ।

### (ੳ) ਸ਼ਕਤੀਆਂ ਦਾ ਵਿਕੇਂਦਰੀਕਰਣ

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ਼ਖਸੀ ਗੁਰਿਆਈ ਚਲੀ ਆ ਰਹੀ ਸੀ ਭਾਵੇਂ ਸ਼ਬਦ ਗੁਰੂ ਦੇ ਸਿਧਾਂਤ ਤੇ ਸ਼ੁਰੂ ਤੋਂ ਹੀ ਜ਼ੋਰ ਦਿੱਤਾ ਜਾ ਰਿਹਾ ਸੀ । ਕਈ ਵਾਰ ਤਾਂ ਇਉਂ ਜਾਪਦਾ ਹੈ ਕਿ ਸਦੀਆਂ ਤੋਂ ਚਲੀ ਆ ਰਹੀ ਸ਼ਖਸੀ ਗੁਰਤਾ ਦੀ ਪ੍ਰੰਪਰਾ ਨੂੰ ਤੋੜਨ ਲਈ ਹੀ ਗੁਰੂ ਨਾਨਕ ਦੇਵ ਜੀ ਨੂੰ ਨੌਂ ਜਾਮੇ ਹੋਰ ਧਾਰਨ ਕਰਨੇ ਪਏ ਕਿਉਂਕਿ ਸ਼ਬਦ-ਗੁਰੂ ਦਾ ਸੰਕਲਪ ਲੋਕਾਂ ਦੇ ਮਨਾਂ ਵਿਚ ਬਿਠਾਉਣ ਲਈ ਲੰਮਾ ਵਕਤ ਚਾਹੀਦਾ ਸੀ । ਗੁਰੂ ਗੋਬਿੰਦ ਸਿੰਘ ਜੀ ਤੱਕ ਸਿੱਖ ਧਰਮ ਦਾ ਵਿਕਾਸ ਬਹੁਤ ਹੋ ਚੁੱਕਿਆ ਸੀ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਸੰਪਾਦਿਤ ਹੋ ਚੁਕੀ ਸੀ, ਸ੍ਰੀ ਹਰਿਮੰਦਰ ਸਾਹਿਬ ਜੀ ਦੀ ਸਥਾਪਨਾ ਹੋ ਚੁੱਕੀ ਸੀ ਅਤੇ ਮੀਰੀ-ਪੀਰੀ ਦੇ ਸੰਕਲਪ ਨੂੰ ਅਮਲੀ ਰੂਪ ਦੇਣ ਲਈ ਸ੍ਰੀ ਅਕਾਲ ਤਖਤ ਸਾਹਿਬ ਦੀ ਸਥਾਪਨਾ ਵੀ ਹੋ ਗਈ ਸੀ । ਧਰਮਸਾਲ ਅਤੇ ਸੰਗਤ ਦੇ ਸਿਧਾਂਤ ਅਮਲੀ ਰੂਪ ਗ੍ਰਹਿਣ ਕਰ ਚੁੱਕੇ ਸਨ । ਬਾਈ ਮੰਜੀਆਂ ਦੀ ਸਥਾਪਨਾ ਹੋ ਗਈ ਸੀ । ਸ਼ਹਾਦਤਾਂ ਦਾ ਖਜ਼ਾਨਾ ਵੀ

ਤਿਆਰ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀਆਂ ਸ਼ਹਾਦਤਾਂ ਹੋ ਚੁੱਕੀਆਂ ਸਨ। ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਅਤੇ ਭਾਈ ਦਿਆਲਾ ਜੀ ਸ਼ਹੀਦ ਹੋ ਚੁੱਕੇ ਸਨ। ਛੇਵੇਂ ਗੁਰੂ ਜੀ ਵਲੋਂ ਕੀਤੇ ਯੁੱਧਾਂ ਵਿਚ ਵੀ ਸਿੱਖ ਸ਼ਹੀਦੀਆਂ ਪ੍ਰਾਪਤ ਕਰ ਚੁੱਕੇ ਸਨ।

ਇਸ ਤਰ੍ਹਾਂ ਉਪਰੋਕਤ ਸਾਰੇ ਕੁਝ ਨੇ ਖਾਲਸਾ ਪੰਥ ਹੱਥ ਸ਼ਕਤੀ ਦੇਣ ਦਾ ਰਾਹ ਪੱਧਰਾ ਕਰ ਦਿੱਤਾ ਹੋਇਆ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪਿਆਰੇ ਸਾਜ ਕੇ ਉਨ੍ਹਾਂ ਨੂੰ ਅੰਮ੍ਰਿਤ ਛਕਾਉਣ ਦਾ ਭਾਵ ਗੁਰਦੀਖਿਆ ਦੇਣ ਦਾ ਅਧਿਕਾਰ ਸੌਂਪ ਦਿੱਤਾ। ਗੁਰਦੀਖਿਆ ਦੇਣ ਦਾ ਅਧਿਕਾਰ ਦੇ ਕੇ ਗੁਰੂ ਜੀ ਨੇ ਸ਼ਕਤੀਆਂ ਦਾ ਅਮਲੀ ਤੌਰ ਤੇ ਵਿਕੇਂਦਰੀਕਰਣ ਕਰ ਦਿੱਤਾ। ਪੰਜ ਪਿਆਰਿਆਂ ਅਤੇ ਖਾਲਸਾ ਪੰਥ ਨੂੰ ਫੈਸਲੇ ਕਰਨ ਦਾ ਅਧਿਕਾਰ ਵੀ ਗੁਰੂ ਜੀ ਨੇ ਸੌਂਪ ਦਿੱਤਾ।

ਚਮਕੌਰ ਦੀ ਗੜ੍ਹੀ ਵਿਚ ਜਦੋਂ ਗੁਰੂ ਜੀ ਗਿਆਰਾਂ ਸਿੰਘਾਂ ਦੇ ਨਾਲ ਮੁਗਲ ਫੌਜਾਂ ਦੇ ਘੇਰੇ ਵਿਚ ਆ ਗਏ ਤਾਂ ਸਿੰਘਾਂ ਨੇ ਚਾਹਿਆ ਕਿ ਗਰੀਬਾਂ ਅਤੇ ਮਜਲੂਮਾਂ ਦੇ ਰਾਖੇ ਦਸ਼ਮੇਸ਼ ਪਿਤਾ ਜੀ ਹਰ ਹਾਲਤ ਵਿਚ ਉਥੋਂ ਸਹੀ-ਸਲਾਮਤ ਨਿਕਲਣੇ ਚਾਹੀਦੇ ਹਨ। ਪੰਜ ਸਿੰਘਾਂ ਨੇ ਪੰਜ ਪਿਆਰਿਆਂ ਦੇ ਰੂਪ ਵਿਚ ਗੁਰੂ ਜੀ ਨੂੰ ਗੜ੍ਹੀ ਛੱਡਣ ਦਾ ਹੁਕਮ ਦਿੱਤਾ। ਭਾਵੇਂ ਗੁਰੂ ਜੀ ਇਸ ਖਤਰੇ ਸਮੇਂ ਸਿੰਘਾਂ ਨੂੰ ਛੱਡ ਕੇ ਬਿਲਕੁਲ ਨਹੀਂ ਜਾਣਾ ਚਾਹੁੰਦੇ ਸਨ ਫਿਰ ਵੀ ਆਪ ਜੀ ਨੇ ਪੰਜ ਪਿਆਰਿਆਂ ਦਾ ਹੁਕਮ ਮੰਨਿਆ। ਇਸ ਤਰ੍ਹਾਂ ਗੁਰੂ ਜੀ ਨੇ ਅਮਲੀ ਰੂਪ ਵਿਚ ਖਾਲਸਾ ਪੰਥ ਨੂੰ ਗੁਰਿਆਈ ਦੀ ਬਖਸ਼ਿਸ਼ ਕਰ ਦਿੱਤੀ ਅਤੇ ਸ਼ਕਤੀਆਂ ਦਾ ਬੜਾ ਸੋਹਣਾ ਵਿਕੇਂਦਰੀਕਰਣ ਕਰ ਦਿੱਤਾ।

ਸ਼ਕਤੀਆਂ ਦਾ ਵਿਕੇਂਦਰੀਕਰਣ ਹੁੰਦਿਆਂ ਹੋਇਆਂ ਵੀ ਕੇਂਦਰ-ਬਿੰਦੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੱਖੇ ਗਏ। ਗੁਰੂ-ਗ੍ਰੰਥ ਦੀ ਅਗਵਾਈ ਵਿਚ ਹੀ ਗੁਰੂ-ਪੰਥ ਨੇ ਆਪਣੇ ਫੈਸਲੇ ਕਰਨੇ ਸਨ। ਇਸ ਤਰ੍ਹਾਂ ਗਰੂ ਖ਼ਾਲਸਾ ਸੀ ਅਤੇ ਖ਼ਾਲਸਾ ਗੁਰੂ। ਗੁਰੂ ਗੋਬਿੰਦ ਸਿੰਘ ਜੀ ਨੇ ਵਿਕੇਂਦਰੀਕਰਣ ਅਤੇ ਕੇਂਦਰੀਕਰਣ ਦੇ ਇਸ ਇਕਮਿਕਤਾ ਭਰੇ ਸੁਮੇਲ ਨੂੰ ਆਪਣੇ ਸ਼ਬਦਾਂ ਵਿਚ ਇਉਂ ਦਰਸਾਇਆ :

ਖ਼ਾਲਸਾ ਮੇਰੋ ਰੂਪ ਹੈ ਖ਼ਾਸ ॥ ਖ਼ਾਲਸੇ ਮਹਿ ਹਉ ਕਰਉ ਨਿਵਾਸ ॥

ਸ਼ਕਤੀਆਂ ਦਾ ਵਿਕੇਂਦਰੀਕਰਣ ਕੇਂਦਰ ਤੋਂ ਰਹਿਤ ਨਹੀਂ ਸੀ। ਇਹ ਵਿਕੇਂਦਰੀਕਰਣ ਕੇਂਦਰ ਦੇ ਅਨੁਸ਼ਾਸਨ ਵਿਚ ਸੀ। ਇਹ ਸਬੰਧ ਪਿਉ ਤੇ ਪੁੱਤਰਾਂ ਵਾਲਾ ਸੀ। ਪਿਉ ਅਧਿਕਾਰ ਵੀ ਰੱਖਦਾ ਸੀ ਅਤੇ ਪੁੱਤਰਾਂ ਨੂੰ ਖੁਲ੍ਹ ਵੀ ਦਿੰਦਾ ਸੀ। ਪੁੱਤਰ ਪਿਉ ਦੇ ਹੁਕਮ ਵਿਚ ਰਹਿੰਦਿਆਂ ਸ਼ਕਤੀਆਂ ਦੀ ਆਜ਼ਾਦੀ ਮਾਨਣ ਦੇ ਹੱਕਦਾਰ ਹੋ ਗਏ ਸਨ।

## (ਅ) ਲੋਕ-ਤੰਤਰੀ ਢਾਂਚੇ ਦੀ ਸਥਾਪਨਾ

ਲੋਕ-ਤੰਤਰੀ ਢਾਂਚੇ ਦੀ ਸਥਾਪਨਾ ਲਈ ਪਹਿਲੀ ਸ਼ਰਤ ਸ਼ਕਤੀਆਂ ਦਾ ਵਿਕੇਂਦਰੀਕਰਣ ਹੀ ਹੁੰਦੀ ਹੈ। ਇਸ ਦੇ ਨਾਲ ਲੋਕ-ਤੰਤਰ ਦਾ ਪਹਿਲਾ ਲੱਛਣ 'ਆਜ਼ਾਦੀ' ਪੂਰਾ ਹੁੰਦਾ ਹੈ।

ਲੋਕ-ਤੰਤਰ ਦਾ ਦੂਜਾ ਵੱਡਾ ਲੱਛਣ ਹੁੰਦਾ ਹੈ 'ਬਰਾਬਰੀ' । 1699 ਦੀ ਵਿਸਾਖੀ ਤਾਂ ਬਰਾਬਰੀ ਦਾ ਇਕ ਪ੍ਰਤੀਕ ਹੈ । ਸਰਬ-ਲੋਹ ਦੇ ਇਕੋ ਬਾਟੇ ਵਿਚ ਇਕੋ ਖੰਡੇ ਨਾਲ ਅੰਮ੍ਰਿਤ ਤਿਆਰ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪਿਆਰਿਆਂ ਨੂੰ ਛਕਾਇਆ ਅਤੇ ਫਿਰ ਆਪ ਉਨ੍ਹਾਂ ਤੋਂ ਅੰਮ੍ਰਿਤ ਛਕਿਆ । ਇਸ ਤੋਂ ਵੱਡੀ ਬਰਾਬਰੀ ਹੋਰ ਕੀ ਹੋ ਸਕਦੀ ਹੈ ?

ਅੰਮ੍ਰਿਤ ਛਕਾਉਣ ਵੇਲੇ ਸਥਾਨ ਜਾਂ ਜਾਤ ਦਾ ਕੋਈ ਭੇਦ ਨਹੀਂ ਰੱਖਿਆ ਗਿਆ । ਭੇਦ-ਭਾਵ ਨੂੰ ਮਿਟਾਉਣ ਦੀ ਜੋ ਸਿੱਖਿਆ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਹੀ ਚਲੀ ਆ ਰਹੀ ਸੀ ਉਸ ਨੂੰ ਅਮਲੀ ਰੂਪ ਵਿਚ ਪ੍ਰਤੱਖ ਕਰਕੇ ਦਿਖਾ ਦਿੱਤਾ ।

ਤੀਜਾ ਲੱਛਣ ਲੋਕ-ਤੰਤਰ ਦਾ 'ਨਿਆਂ' ਹੁੰਦਾ ਹੈ । ਗੁਰੂ ਜੀ ਨੇ ਵਿਸ਼ਵਾਸ, ਦ੍ਰਿੜ੍ਹਤਾ ਅਤੇ ਸਿਦਕ ਦੀਆਂ ਯੋਗਤਾਵਾਂ ਨੂੰ ਸਿੱਖੀ ਦਾ ਆਧਾਰ ਬਣਾਇਆ । ਨਿਆਂ ਬਰਾਬਰੀ ਦੀ ਮੰਗ ਕਰਦਾ ਹੈ । ਨਿਆਂ ਯੋਗਤਾ ਦੀ ਕਦਰ ਕਰਨ ਦੀ ਮੰਗ ਕਰਦਾ ਹੈ । ਨਿਆਂ ਹਰ ਤਰ੍ਹਾਂ ਦੇ ਅਨਿਆਂ ਦੇ ਵਿਰੁੱਧ ਹੁੰਦਾ ਹੈ ।

ਡਾ. ਸ਼ੇਰ ਸਿੰਘ ਜੀ ਆਪਣੀ ਪੁਸਤਕ 'Social and Political Philosophy of Guru Gobind Singh' ਵਿਚ ਪੰਨਾ 11 ਤੇ ਭਾਈਚਾਰੇ ਦਾ ਸਮਾਜਿਕ ਅਤੇ ਰਾਜਨੀਤਕ ਆਦਰਸ਼ 'ਅੰਤਰ ਰਾਸ਼ਟਰੀ ਭਾਈਚਾਰਾ' ਦੱਸਦੇ ਹੋਏ ਖ਼ਾਲਸਾ-ਪ੍ਰਬੰਧ ਦੇ ਸੰਵਿਧਾਨ ਦੀਆਂ ਤਿੰਨ ਮੁਢਲੀਆਂ ਕੀਮਤਾਂ ਬਰਾਬਰੀ (Equality), ਨਿਆਂ (Justice) ਅਤੇ ਆਜ਼ਾਦੀ (Liberty) ਨੂੰ ਦੱਸਦੇ ਹਨ ।

ਸੁਕਰਾਤ ਨੇ ਆਪਣੇ ਆਪ ਨੂੰ ਰਾਜਾਂ, ਹੱਦਾਂ ਅਤੇ ਦੇਸ਼ਾਂ ਤੋਂ ਉੱਪਰ ਉਠਾਉਂਦੇ ਹੋਏ ਸੰਸਾਰ-ਨਾਗਰਿਕ (World Citizen) ਦਾ ਸਿਧਾਂਤ ਪੇਸ਼ ਕੀਤਾ ਸੀ । ਪ੍ਰੋ. ਪੂਰਨ ਸਿੰਘ ਗੁਰਮਤਿ ਦੇ ਦ੍ਰਿਸ਼ਟੀਕੋਣ ਤੋਂ ਇਸ ਸਿਧਾਂਤ ਨੂੰ ਹੋਰ ਅੱਗੇ ਲਿਜਾਂਦੇ ਹੋਏ ਆਪਣੇ ਆਪ ਨੂੰ ਬ੍ਰਹਿਮੰਡੀ ਨਾਗਰਿਕ (Cosmic Citizen) ਦੱਸਦੇ ਹਨ । ਸੰਸਾਰ-ਨਾਗਰਿਕ ਦੇਸ਼ਾਂ ਦੀਆਂ ਹੱਦਾਂ ਨਹੀਂ ਮੰਨਦਾ । ਉਸ ਦੀ ਸੋਚ ਨਿਰਸੰਦੇਹ ਬੜੀ ਵਿਸ਼ਾਲ ਹੁੰਦੀ ਹੈ ਪਰ ਬ੍ਰਹਿਮੰਡ-ਨਾਗਰਿਕ ਦੀ ਸੋਚ ਉਸ ਤੋਂ ਵਿਸ਼ਾਲ ਹੈ ਜੋ ਦੇਸ਼ਾਂ ਤੋਂ ਅੱਗੇ ਬ੍ਰਹਿਮੰਡ ਦੀ ਗੱਲ ਕਰਦਾ ਹੈ ।

ਜਦੋਂ ਮਨੁੱਖ ਗੁਰੂ ਗੋਬਿੰਦ ਸਿੰਘ ਜੀ ਹੇਠ ਲਿਖੇ ਫੁਰਮਾਨ ਨੂੰ ਅਪਨਾ ਲੈਂਦਾ ਹੈ ਤਾਂ ਉਹ ਸਹੀ ਅਰਥਾਂ ਵਿਚ ਬਰਾਬਰੀ ਅਤੇ ਨਿਆਂ ਨੂੰ ਅਮਲੀ ਰੂਪ ਦੇ ਦਿੰਦਾ ਹੈ । ਆਪ ਫੁਰਮਾਉਂਦੇ ਹਨ :

ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ । (ਅਕਾਲ ਉਸਤਤਿ)

1699 ਦੀ ਵਿਸਾਖੀ ਰੂਹਾਨੀ ਲੋਕ-ਤੰਤਰ ਦੀ ਨੀਂਹ ਉਤੇ ਖਾਲਸਾ-ਪੰਥ ਦੀ ਇਮਾਰਤ ਉਸਾਰਦੀ ਹੈ । ਬਰਾਬਰੀ, ਨਿਆਂ ਅਤੇ ਆਜ਼ਾਦੀ ਇਸ ਇਮਾਰਤ ਦੇ ਥੰਮ ਵੀ ਹਨ ਅਤੇ ਗੁੰਬਦ ਵੀ ।

### (ੲ) ਭਗਤੀ ਅਤੇ ਸ਼ਕਤੀ ਦਾ ਸੁਮੇਲ

ਭਗਤੀ ਅਤੇ ਸ਼ਕਤੀ ਦਾ ਸੁਮੇਲ ਸੰਸਾਰ ਦੇ ਇਤਿਹਾਸ ਵਿਚ ਅਤੇ ਭਾਰਤ ਦੇ

ਇਤਿਹਾਸ-ਮਿਥਿਹਾਸ ਵਿਚ ਦੇਖਣ ਨੂੰ ਆਮ ਮਿਲਦਾ ਹੈ। ਦੇਵਤਿਆਂ ਅਤੇ ਰਾਕਸ਼ਾਂ ਦੇ ਆਪਸੀ ਯੁੱਧ, ਸ੍ਰੀ ਰਾਮ ਚੰਦਰ ਜੀ ਅਤੇ ਰਾਵਣ ਦਾ ਯੁੱਧ, ਸ੍ਰੀ ਕ੍ਰਿਸ਼ਨ ਜੀ ਵਲੋਂ ਸ਼ਸ਼ਤਰਾਂ ਦੀ ਵਰਤੋਂ ਅਤੇ ਅਰਜਨ ਨੂੰ ਲੜਨ ਦਾ ਉਪਦੇਸ਼, ਪਾਂਡਵਾਂ ਅਤੇ ਕੌਰਵਾਂ ਦਾ ਮਹਾਂਯੁੱਧ 'ਮਹਾਂਭਾਰਤ', ਹਜ਼ਰਤ ਮੁਹੰਮਦ ਸਾਹਿਬ ਵਲੋਂ ਕੀਤੇ ਗਏ ਯੁੱਧ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੁਆਰਾ ਕੀਤੇ ਗਏ ਯੁੱਧ ਆਦਿ ਉਹ ਇਤਿਹਾਸਕ ਅਤੇ ਮਿਥਿਹਾਸਕ ਮਿਸਾਲਾਂ ਹਨ ਜਿਨ੍ਹਾਂ ਦੀ ਹੋਂਦ 1699 ਦੀ ਵਿਸਾਖੀ ਤੋਂ ਪਹਿਲਾਂ ਹੀ ਮੌਜੂਦ ਸੀ। ਖ਼ੁਦ ਗੁਰੂ ਗੋਬਿੰਦ ਸਿੰਘ ਜੀ ਵੀ ਇਸ ਤੋਂ ਪਹਿਲਾਂ ਯੁੱਧ ਕਰ ਚੁੱਕੇ ਸਨ। ਇਸ ਲਈ ਜਦੋਂ ਗੁਰੂ ਜੀ ਨੇ ਖ਼ਾਲਸੇ ਨੂੰ ਕਿਰਪਾਨਧਾਰੀ ਬਣਾਇਆ ਤਾਂ ਉਹ ਪਹਿਲਾਂ ਤੋਂ ਚਲੀ ਆ ਰਹੀ ਭਗਤੀ-ਸ਼ਕਤੀ ਜਾਂ ਮੀਰੀ-ਪੀਰੀ ਦੀ ਪ੍ਰੰਪਰਾ ਨੂੰ ਹੀ ਅੱਗੇ ਤੋਰ ਰਹੇ ਸਨ।

ਦਸਮੇਸ਼ ਪਿਤਾ ਜੀ ਨੇ ਕਿਰਪਾਨ ਦੀ ਵਰਤੋਂ ਉਦੋਂ ਹੀ ਜਾਇਜ਼ ਦੱਸੀ ਹੈ ਜਦੋਂ ਬਾਕੀ ਸਾਰੇ ਹੀਲੇ ਮੁੱਕ ਜਾਣਗੇ। ਔਰੰਗਜ਼ੇਬ ਨੂੰ ਲਿਖੇ ਪੱਤਰ 'ਜ਼ਫ਼ਰਨਾਮਾ' ਵਿਚ ਗੁਰੂ ਜੀ ਲਿਖਦੇ ਹਨ :

ਚੂ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ ॥
ਹਲਾਲ ਅਸਤ ਬੁਰਬਨ ਬਸ਼ਮਸ਼ੀਰ ਦਸਤ ॥

ਕਿਰਪਾਨ ਦੀ ਵਰਤੋਂ ਤਾਂ ਆਖਰੀ ਹੀਲਾ ਹੈ। ਜਦੋਂ ਜ਼ਾਲਮ ਏਨੀ ਅੱਤ ਚੁੱਕ ਲਵੇ ਕਿ ਉਸ ਤੇ ਸ਼ਾਂਤਮਈ ਤਰੀਕੇ ਨਾਲ ਦਿੱਤੀਆਂ ਸ਼ਹਾਦਤਾਂ (ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀਆਂ ਸ਼ਹੀਦੀਆਂ) ਦਾ ਵੀ ਕੋਈ ਅਸਰ ਨਾ ਹੋਵੇ ਅਤੇ ਉਹ ਪੱਥਰ-ਦਿਲ ਹੋ ਜਾਵੇ ਤਾਂ ਉਸ ਦੇ ਟਾਕਰੇ ਲਈ ਕਿਰਪਾਨ ਵਰਤਣੀ ਜਾਇਜ਼ ਹੈ। ਪ੍ਰੋ. ਪ੍ਰੀਤਮ ਸਿੰਘ ਜੀ ਆਪਣੀ ਪੁਸਤਕ 'ਦਾਰਸ਼ਨਿਕ ਸਿੱਖ ਇਤਿਹਾਸ' ਦੇ ਪੰਨਾ 209 ਤੇ ਲਿਖਦੇ ਹਨ : "ਸਿੱਖ ਤਲਵਾਰ ਹਮੇਸ਼ਾ ਸ੍ਵੈ-ਮਾਣ ਦੀ ਜ਼ਿੰਦਗੀ ਤੇ ਪੂਰਨ ਧਾਰਮਕ ਆਜ਼ਾਦੀ ਲਈ ਫੜਦੇ ਹਨ। ਇਹ ਸਿਰਫ ਦੋ ਮੌਕਿਆਂ ਤੇ ਤਲਵਾਰ ਫੜਦੇ ਹਨ (i) ਸ੍ਵੈ-ਰੱਖਿਆ ਅਤੇ (ii) ਦੀਨਾਂ ਦੀ ਰੱਖਿਆ।" ਇਸੇ ਪੰਨੇ ਤੇ ਆਪ ਬਹੁਤ ਸੁੰਦਰ ਸ਼ਬਦਾਂ ਵਿਚ ਲਿਖਦੇ ਹਨ, "ਖ਼ਾਲਸੇ ਦੀ ਤਲਵਾਰ ਤਲਵਾਰ ਘੱਟ ਹੈ ਅਤੇ ਢਾਲ ਬਹੁਤੀ ਹੈ।" ਖ਼ਾਲਸੇ ਦੀ ਤਲਵਾਰ ਜਾਂ ਕਿਰਪਾਨ ਹਮਲਾ ਕਰਨ ਲਈ, ਜ਼ੁਲਮ ਕਰਨ ਲਈ ਜਾਂ ਜ਼ਮੀਨ-ਜਾਇਦਾਦ ਦੱਬਣ ਜਾਂ ਖੋਹਣ ਲਈ ਨਹੀਂ ਹੈ।

ਖ਼ਾਲਸਾ ਕੇਵਲ ਸਿਪਾਹੀ ਹੀ ਨਹੀਂ ਉਹ ਸੰਤ ਵੀ ਹੈ। ਜੇ ਉਹ ਕੇਵਲ ਸਿਪਾਹੀ ਹੁੰਦਾ ਤਾਂ ਉਹ ਜੰਗ ਵਿਚ ਜਾਇਜ਼-ਨਜਾਇਜ਼, ਠੀਕ-ਗਲਤ ਜਾਂ ਚੰਗਾ-ਮਾੜਾ ਕੁਝ ਵੀ ਨਾ ਦੇਖਦਾ। ਕਿਉਂਕਿ ਉਹ ਸਿਪਾਹੀ ਦੇ ਨਾਲ-ਨਾਲ ਸੰਤ ਵੀ ਹੈ ਇਸ ਲਈ ਉਹ ਇਹ ਪਰਖ ਵੀ ਨਾਲ ਹੀ ਕਰਦਾ ਹੈ। ਨਿਹੱਥਿਆਂ, ਇਸਤਰੀਆਂ, ਬੱਚਿਆਂ, ਬੁੱਢਿਆਂ, ਬੀਮਾਰਾਂ ਆਦਿ ਤੇ ਖ਼ਾਲਸਾ ਕਦੇ ਵਾਰ ਨਹੀਂ ਕਰਦਾ। ਖ਼ਾਲਸਾ ਕਦੇ ਜੰਗ ਵਿਚ ਝੂਠ, ਧੋਖਾ, ਫਰੇਬ ਆਦਿ ਦਾਅ-ਪੇਚ ਨਹੀਂ ਖੇਡਦਾ। ਪਹਿਲਾਂ ਕਦੇ ਹਮਲਾ ਨਹੀਂ ਕਰਦਾ। ਕਦੇ ਕਿਸੇ ਮਜ਼ਲੂਮ ਤੇ

ਹਮਲਾ ਨਹੀਂ ਕਰਦਾ । ਇਥੋਂ ਤੱਕ ਕਿ ਵਾਹਿਗੁਰੂ ਦਾ ਨਾਮ ਉਹ ਜੰਗ ਵਿਚ ਵੀ ਨਹੀਂ ਭੁੱਲਦਾ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਅਵਸਥਾ ਦਾ ਬਿਆਨ ਇਉਂ ਕਰਦੇ ਹਨ :

ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤ ਮੈ ਜੁਧ ਬਿਚਾਰੈ ॥

ਕਿੱਡੀ ਵੱਡੀ ਗੱਲ ਹੈ ਇਹ ! ਜੰਗ ਲੜਨਾ ਤੇ ਵਾਹਿਗੁਰੂ ਦਾ ਨਾਮ ਜ਼ਬਾਨ ਤੇ ਹੋਣਾ । ਸਪੱਸ਼ਟ ਹੀ ਹੈ ਕਿ ਸ਼ਕਤੀ ਨੂੰ ਭਗਤੀ ਲਈ ਵਰਤਣਾ ਹੈ ਨਾ ਕਿ ਭਗਤੀ ਨੂੰ ਸ਼ਕਤੀ ਲਈ । ਸ਼ਕਤੀ ਭਗਤੀ ਦੇ ਅਧੀਨ ਹੈ । ਸ਼ਕਤੀ ਨੇ ਤਾਂ ਭਗਤੀ ਦੀ ਰਾਖੀ ਕਰਨੀ ਹੈ ।

ਖ਼ਾਲਸੇ ਦਾ ਆਚਰਣ ਭਗਤੀ ਕਰ ਕੇ ਏਨਾ ਉਚਾ ਹੈ ਕਿ ਉਹ ਦੁਸ਼ਮਣਾਂ ਦੀਆਂ ਇਸਤਰੀਆਂ ਵੱਲ ਅੱਖ ਚੁੱਕ ਕੇ ਨਹੀਂ ਦੇਖਦਾ । ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਖਾਲਸਾ-ਫੌਜ ਨੇ ਅਫ਼ਗਾਨਿਸਤਾਨ ਨੂੰ ਲਿਜਾਈਆਂ ਜਾ ਰਹੀਆਂ ਇੱਕੀ ਸੌ ਹਿੰਦੁਸਤਾਨੀ ਇਸਤਰੀਆਂ ਅਫ਼ਗਾਨਾਂ ਦੀ ਫੌਜ ਹੱਥੋਂ ਛੁਡਵਾਇਆ ਅਤੇ ਉਨ੍ਹਾਂ ਨੂੰ ਇੱਜ਼ਤ ਨਾਲ ਘਰੋ-ਘਰੀਂ ਪਹੁੰਚਾਇਆ ।

1699 ਦੀ ਵਿਸਾਖੀ ਨੂੰ ਜੋ ਰਹਿਤ ਮਰਯਾਦਾ ਗੁਰੂ ਜੀ ਨੇ ਸਿੱਖਾਂ ਨੂੰ ਦਿੱਤੀ ਉਸ ਵਿਚ ਤੁਰਕਣੀ ਦੇ ਸੰਗ ਨੂੰ ਇਕ ਬੱਜਰ ਕੁਰਹਿਤ ਵਜੋਂ ਦਰਸਾਇਆ । ਪਰ ਇਸਤਰੀ ਦੇ ਸੰਗ ਤੋਂ ਖਾਲਸਾ ਪੰਥ ਨੂੰ ਵਰਜਿਆ। ਇਸ ਦਾ ਭਾਵ ਵੀ ਇਹੀ ਸੀ ਕਿ ਸ਼ਕਤੀ ਦੀ ਵਰਤੋਂ ਕਰਦਿਆਂ ਤਾਕਤ ਦੇ ਨਸ਼ੇ ਵਿਚ ਨੈਤਿਕਤਾ ਨੂੰ ਨਹੀਂ ਛੱਡਣਾ । ਗੁਰਬਾਣੀ ਦਾ ਪਾਠ ਕਰਦਿਆਂ ਅੰਮ੍ਰਿਤ ਦੀ ਤਿਆਰੀ ਅਤੇ ਰੋਜ਼ਾਨਾ ਦਾ ਨਿੱਤਨੇਮ ਜ਼ਰੂਰੀ ਕਰਨਾ ਵੀ ਸਿੱਖਾਂ ਨੂੰ ਸ਼ਕਤੀ ਦੇ ਨਾਲ-ਨਾਲ ਭਗਤੀ ਦੇ ਸੰਗ ਜੋੜ ਕੇ ਰੱਖਣ ਵਾਸਤੇ ਹੀ ਸੀ । ਇਸ ਤਰ੍ਹਾਂ 1699 ਦੀ ਵਿਸਾਖੀ ਨੇ ਭਗਤੀ ਅਤੇ ਸ਼ਕਤੀ ਦੇ ਸੁਮੇਲ ਨੂੰ ਪੂਰੀ ਤਰ੍ਹਾਂ ਅਮਲੀ ਰੂਪ ਵਿਚ ਸਿੱਖਾਂ ਵਾਸਤੇ ਲਾਗੂ ਕਰ ਦਿੱਤਾ ।

### (ਸ) ਸਭਿਆਚਾਰਕ ਸੁਤੰਤਰਤਾ ਦਾ ਆਦਰਸ਼

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੇਂ ਵਿਚ ਹੁਕਮਰਾਨ ਮੁਗਲਾਂ ਦੇ ਸਭਿਆ-ਚਾਰਕ ਪ੍ਰਭਾਵ ਨੂੰ ਲੋਕਾਂ ਤੇ ਹਾਵੀ ਹੁੰਦੇ ਦੇਖ ਲਿਆ ਸੀ । ਲੋਕ ਬੋਲੀ, ਪਹਿਰਾਵਾ, ਖਾਣ-ਪੀਣ ਆਦਿ ਦੇ ਪੱਖ ਤੋਂ ਜ਼ਿਹਨੀ ਤੌਰ ਤੇ ਗੁਲਾਮ ਹੋ ਗਏ ਸਨ । ਇਸ ਸਭਿਆਚਾਰਕ ਗੁਲਾਮੀ ਨੇ ਲੋਕਾਂ ਨੂੰ ਗੈਰਤ ਤੋਂ ਬਿਲਕੁਲ ਖਾਲੀ ਕਰ ਦਿੱਤਾ ਸੀ । ਇਸੇ ਦਸ਼ਾ ਨੂੰ ਬਿਆਨ ਕਰਦੇ ਹੋਏ ਗੁਰੂ ਜੀ ਨੇ ਫ਼ੁਰਮਾਇਆ :

ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥
(ਰਾਗ ਆਸਾ ਮ: ੧, ਪੰਨਾ ੪੭੨)

ਬਾਬਰ ਇਸ ਦੇਸ਼ ਵਿਚ 'ਪਾਪ ਕੀ ਜੰਞ' ਲੈ ਕੇ ਹਮਲਾਵਰ ਦੇ ਤੌਰ ਤੇ ਆਇਆ ਸੀ । ਉਹ ਇਸ ਦੇਸ਼ ਨੂੰ ਲੁੱਟਣ ਤੱਕ ਹੀ ਸੀਮਤ ਨਹੀਂ ਰਿਹਾ ਸਗੋਂ ਉਸ ਨੇ ਇੱਥੇ ਆਪਣੀ ਹਕੂਮਤ ਕਰ ਲਈ । ਹਕੂਮਤ ਹੋਣ ਤੇ ਹਾਕਮ ਦਾ ਧਰਮ, ਹਾਕਮ ਦੀ ਬੋਲੀ ਅਤੇ ਹਾਕਮ

ਦਾ ਰਹਿਣ-ਸਹਿਣ ਜਨਤਾ ਦਾ ਧਰਮ, ਜਨਤਾ ਦੀ ਬੋਲੀ ਅਤੇ ਜਨਤਾ ਦਾ ਰਹਿਣ-ਸਹਿਣ ਬਣਨ ਲੱਗਿਆ। ਕੁਝ ਲੋਕ ਹਕੂਮਤ ਦੇ ਡਰ ਤੋਂ ਇਹ ਸਾਰਾ ਕੁਝ ਅਪਨਾਉਣ ਲੱਗੇ ਅਤੇ ਕੁਝ ਲੋਕ ਹੁਕਮਰਾਨਾਂ ਵਲੋਂ ਲਾਲਚ ਨੂੰ ਪ੍ਰਵਾਨ ਕਰਕੇ ਇਸ ਪਾਸੇ ਆਏ। ਨੌਕਰੀਆਂ ਅਤੇ ਜਾਗੀਰਾਂ ਦਾ ਲਾਲਚ ਕੁਝ ਲੋਕਾਂ ਦੇ ਮਨਾਂ ਤੇ ਹਾਵੀ ਹੋ ਗਿਆ।

ਜਹਾਂਗੀਰ ਬਾਦਸ਼ਾਹ ਨੇ ਗੁਰੂ ਨਾਨਕ ਦੇਵ ਜੀ ਦੇ ਨਿਰਮਲ ਪੰਥ ਨੂੰ ਆਪਣੇ ਮਜ਼ਹਬ ਅਤੇ ਸਭਿਆਚਾਰ ਦੇ ਪ੍ਰਚਾਰ ਅਤੇ ਪ੍ਰਸਾਰ ਦੇ ਰਾਹ ਵਿਚ ਇਕ ਵੱਡਾ ਰੋੜਾ ਸਮਝਿਆ ਕਿਉਂ ਕਿ ਗੁਰੂ ਸਾਹਿਬਾਨ ਦੀ ਸਿੱਖਿਆ ਆਜ਼ਾਦੀ ਅਤੇ ਅਣਖ ਦੀ ਸਿੱਖਿਆ ਸੀ। ਗੁਰੂ ਸਾਹਿਬਾਨ ਲੋਕਾਂ ਨੂੰ ਆਪਣੇ ਸਭਿਆਚਾਰ ਨਾਲ ਪ੍ਰੇਮ ਕਰਨਾ ਸਿਖਾ ਰਹੇ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦਾ ਬੁਨਿਆਦੀ ਕਾਰਨ ਇਹ ਸੀ ਕਿ ਸਭਿਆਚਾਰਕ ਸੁਤੰਤਰਤਾ ਦਾ ਆਦਰਸ਼ ਤਾਕਤ ਦੇ ਨਸ਼ੇ ਵਿਚ ਅੰਨ੍ਹੇ ਬਾਦਸ਼ਾਹ ਨੂੰ ਸੁਖਾਂਦਾ ਨਹੀਂ ਸੀ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਤਾਂ ਸਪੱਸ਼ਟ ਰੂਪ ਵਿਚ ਹੈ ਹੀ ਧਾਰਮਿਕ ਅਤੇ ਰਹਿਣੀ-ਬਹਿਣੀ ਦੀ ਆਜ਼ਾਦੀ ਵਾਸਤੇ ਸੀ। ਗੁਰੂ ਸਾਹਿਬ ਖ਼ੁਦ ਜਨੇਊ ਨਹੀਂ ਪਹਿਨਦੇ ਸਨ ਪਰ ਉਹ ਇਹ ਵੀ ਨਹੀਂ ਚਾਹੁੰਦੇ ਸਨ ਕਿ ਕੋਈ ਹੁਕਮਰਾਨ ਜਨੇਊ ਪਹਿਨਣ ਦੀ ਆਜ਼ਾਦੀ ਤੇ ਹਮਲਾ ਕਰੇ।

1699 ਦੀ ਵਿਸਾਖੀ ਨੂੰ ਜੋ ਰਹਿਤ-ਮਰਯਾਦਾ ਗੁਰੂ ਗੋਬਿੰਦ ਸਿੰਘ ਜੀ ਨੇ ਕਾਇਮ ਕੀਤੀ ਉਸ ਦਾ ਮੁੱਖ ਮੰਤਵ ਸਭਿਆਚਾਰਕ ਸੁਤੰਤਰਤਾ ਦਾ ਜ਼ਾਹਰਾ ਤੌਰ ਤੇ ਐਲਾਨ ਕਰਨਾ ਹੀ ਸੀ। ਕੇਸ ਅਤੇ ਦਸਤਾਰ ਦੋਵੇਂ ਅਜਿਹੇ ਚਿੰਨ੍ਹ ਸਨ ਜਿਨ੍ਹਾਂ ਤੋਂ ਖ਼ਾਲਸਾ-ਪੰਥ ਦੀ ਉੱਘੜਵੀਂ ਪਛਾਣ ਬਣਦੀ ਸੀ। ਇਹ ਇਕ ਖੁੱਲ੍ਹਾ ਚੈਲਿੰਜ ਸੀ ਉਨ੍ਹਾਂ ਹੁਕਮਰਾਨਾਂ ਨੂੰ ਜੋ ਤਾਕਤ ਦੇ ਨਸ਼ੇ ਵਿਚ ਆਮ ਲੋਕਾਂ ਦੀ ਧਾਰਮਿਕ ਆਜ਼ਾਦੀ ਦਾ ਗਲਾ ਘੁੱਟ ਰਹੇ ਸਨ। ਇਹ ਇਕ ਖੁੱਲ੍ਹੀ ਵੰਗਾਰ ਸੀ ਉਨ੍ਹਾਂ ਜ਼ਾਲਮ ਹੁਕਮਰਾਨਾਂ ਲਈ ਜਿਹੜੇ ਲੋਕਾਂ ਤੋਂ ਉਨ੍ਹਾਂ ਦੇ ਵਿਸ਼ਵਾਸ, ਉਨ੍ਹਾਂ ਦੇ ਪੂਜਾ-ਪਾਠ, ਉਨ੍ਹਾਂ ਦੇ ਖਾਣ-ਪੀਣ ਦੀ ਆਜ਼ਾਦੀ ਅਤੇ ਉਨ੍ਹਾਂ ਦੇ ਪਹਿਰਾਵੇ ਦੀ ਆਜ਼ਾਦੀ ਦੇ ਅਧਿਕਾਰਾਂ ਨੂੰ ਖੋਹ ਰਹੇ ਸਨ ਅਤੇ ਸਭ ਕੁਝ ਆਪਣੇ ਵਲੋਂ ਜ਼ਬਰਦਸਤੀ ਠੋਸ ਰਹੇ ਸਨ।

ਜੇਕਰ ਦੂਜੇ ਸ਼ਬਦਾਂ ਵਿਚ ਸਭਿਆਚਾਰਕ ਸੁਤੰਤਰਤਾ ਨੂੰ ਦੇਖਣਾ ਹੋਵੇ ਤਾਂ ਇਹ ਅਸਲ ਅਰਥਾਂ ਵਿਚ ਧਾਰਮਿਕ-ਨਿਰਪੱਖਤਾ ਅਤੇ ਧਾਰਮਿਕ-ਸਹਿਨਸ਼ੀਲਤਾ ਦਾ ਸਿਧਾਂਤ ਸੀ। ਗੁਰਬਾਣੀ ਵਿਚ ਧਰਮ, ਜ਼ਾਤ ਅਤੇ ਹੋਰ ਅਜਿਹੇ ਕਾਰਨਾਂ ਕਰਕੇ ਮਨੁੱਖਤਾ ਨੂੰ ਵੰਡਣ ਦਾ ਖੰਡਨ ਕੀਤਾ ਗਿਆ ਸੀ। ਗੁਰਬਾਣੀ ਹਿੰਦੂ ਨੂੰ ਸੱਚਾ ਹਿੰਦੂ ਅਤੇ ਮੁਸਲਮਾਨ ਨੂੰ ਸੱਚਾ ਮੁਸਲਮਾਨ ਬਣਨ ਦੀ ਪ੍ਰੇਰਨਾ ਦਿੰਦੀ ਸੀ। ਗੁਰਬਾਣੀ ਭਾਈਚਾਰਕ ਪਿਆਰ ਸਿਖਾਉਂਦੀ ਸੀ ਨਾ ਕਿ ਧਾਰਮਿਕ ਕੱਟੜਤਾ।

ਬਾਦਸ਼ਾਹ ਬਹਾਦਰਸ਼ਾਹ ਦੇ ਪੁੱਛਣ ਤੇ ਕਿ ਮਜ਼ਹਬ ਤੁਮਹਾਰਾ ਖ਼ੂਬ ਕਿ ਹਮਾਰਾ ਖ਼ੂਬ ?

ਗੁਰੂ ਜੀ ਨੇ ਉੱਤਰ ਸੀ 'ਤੁਮ ਕੋ ਤੁਮਹਾਰਾ ਖ਼ੂਬ ਹਮ ਕੋ ਹਮਾਰਾ ਖ਼ੂਬ।' ਭਾਈ ਘਨਈਆ ਜੀ ਪਾਣੀ ਪਿਆਉਂਦੇ ਹੋਏ ਇਹ ਨਹੀਂ ਸਨ ਦੇਖਦੇ ਕਿ ਜ਼ਖਮੀ ਮੁਸਲਮਾਨ ਹੈ, ਹਿੰਦੂ ਹੈ ਜਾਂ ਸਿੱਖ ਹੈ। ਉਹ ਇਹ ਵੀ ਨਹੀਂ ਸਨ ਦੇਖਦੇ ਕਿ ਜ਼ਖਮੀ ਮਿੱਤਰ ਹੈ ਜਾਂ ਦੁਸ਼ਮਣ। ਤੇ ਵਡਿਆਈ ਗੁਰੂ ਸਾਹਿਬ ਦੀ ਦੇਖੋ ਜਿਨ੍ਹਾਂ ਨੇ ਭਾਈ ਘਨਈਆ ਜੀ ਦਾ ਮਾਨਵਤਾ ਲਈ ਇਕਸਾਰ ਪ੍ਰੇਮ ਦੇਖ ਕੇ ਸ਼ਾਬਾਸ਼ ਦਿੱਤੀ ਸੀ ਅਤੇ ਜ਼ਖਮਾਂ ਤੇ ਮਲ੍ਹਮ ਲਾਉਣ ਲਈ ਵੀ ਦਿੱਤੀ ਸੀ।

ਗੁਰੂ ਜੀ ਨੇ ਸਿੱਖਾਂ ਨੂੰ ਸਿਖਾਇਆ ਕਿ ਆਪਣੇ ਧਰਮ ਤੇ ਪੱਕੇ ਰਹੋ। ਆਪਣੀ ਮਾਂ-ਬੋਲੀ ਅਤੇ ਆਪਣੇ ਸੱਚੇ-ਸੁੱਚੇ ਸਭਿਆਚਾਰ ਨੂੰ ਅਪਨਾਉ। ਉਨ੍ਹਾਂ ਨੇ ਇਸੇ ਕਾਰਨ ਕਰਕੇ ਹੀ ਖਾਣ-ਪੀਣ, ਰਹਿਣ-ਸਹਿਣ ਅਤੇ ਪਹਿਰਾਵੇ ਸਬੰਧੀ ਆਦੇਸ਼ ਜਾਰੀ ਕੀਤੇ। ਦੂਜੇ ਪਾਸੇ ਇਹ ਵੀ ਇਕ ਸਚਾਈ ਹੈ ਕਿ ਗੁਰੂ ਜੀ ਦੀ ਫੌਜ ਵਿਚ ਹਿੰਦੂ ਅਤੇ ਮੁਸਲਮਾਨ ਦੋਵੇਂ ਸਨ। ਉਨ੍ਹਾਂ ਤੇ ਗੁਰੂ ਜੀ ਨੇ ਰਹਿਤ-ਮਰਯਾਦਾ ਕਦੇ ਵੀ ਠੋਸੀ ਨਹੀਂ। ਇਤਿਹਾਸ ਵਿਚ ਪੀਰ ਬੁੱਧੂ ਸ਼ਾਹ ਬੁਧੂ ਸ਼ਾਹ ਹੀ ਰਿਹਾ ਬੁੱਧੂ ਸਿੰਘ ਨਹੀਂ ਬਣਿਆ। ਭਾਈ ਨੰਦ ਲਾਲ ਜੀ ਭਾਈ ਨੰਦ ਲਾਲ ਹੀ ਰਹੇ, ਭਾਈ ਨੰਦ ਸਿੰਘ ਨਹੀਂ ਬਣੇ। ਇਹ ਉਦਾਹਰਣਾਂ ਇਸ ਕਰਕੇ ਦਿੱਤੀਆਂ ਹਨ ਕਿ ਪਤਾ ਲਗ ਸਕੇ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਸੋਚਣੀ ਕਿੰਨੀ ਵਿਸ਼ਾਲ ਸੀ 'ਸਭਿਆਚਾਰਕ ਸੁਤੰਤਰਤਾ' ਪ੍ਰਤੀ।

ਬੋਲੀ ਦੇ ਪੱਖੋਂ ਦੇਖੀਏ ਤਾਂ ਗੁਰੂ ਗੋਬਿੰਦ ਸਿੰਘ ਨੇ ਖ਼ੁਦ ਅਰਬੀ, ਫ਼ਾਰਸੀ, ਸੰਸਕ੍ਰਿਤ, ਬ੍ਰਜ ਭਾਸ਼ਾ ਆਦਿ ਭਾਸ਼ਾਵਾਂ ਦੀ ਵਰਤੋਂ ਕੀਤੀ। ਆਪਣੇ ਦਰਬਾਰੀ ਕਵੀਆਂ ਪਾਸੋਂ ਇਨ੍ਹਾਂ ਭਾਸ਼ਾਵਾਂ ਵਿਚ ਰਚਨਾਵਾਂ ਲਿਖਵਾਈਆਂ। ਸਿੱਖਾਂ ਨੂੰ ਵੱਖ-ਵੱਖ ਭਾਸ਼ਾਵਾਂ ਸਿੱਖਣ ਲਈ ਪ੍ਰੇਰਿਆ।

ਗੁਰੂ ਸਾਹਿਬ ਨੇ 1699 ਦੀ ਵਿਸਾਖੀ ਵਾਲੇ ਦਿਨ ਜਿਸ ਸਭਿਆਚਾਰਕ ਸੁਤੰਤਰਤਾ ਦਾ ਉਪਦੇਸ਼ ਅਮਲੀ ਰੂਪ ਵਿਚ ਦਿੱਤਾ ਉਹ ਅਸਲ ਵਿਚ ਸਭਿਆਚਾਰਕ ਸਹਿਹੋਂਦ ਦਾ ਆਦਰਸ਼ ਸੀ। ਦੁਨੀਆਂ ਵਿਚ 'ਜੀਉ ਅਤੇ ਜੀਣ ਦਿਓ' ਦਾ ਆਦਰਸ਼ ਸੀ ਇਹ। ਹਰ ਇਕ ਨੂੰ ਆਪਣੀ ਇੱਛਾ ਅਤੇ ਆਪਣੇ ਵਿਸ਼ਵਾਸ ਅਨੁਸਾਰ ਜੀਣ ਦੀ ਆਜ਼ਾਦੀ ਅਤੇ ਖੁੱਲ੍ਹ ਹੋਵੇ ਇਸ ਦੀ ਇਕ ਵੰਗਾਰ ਸੀ 1699 ਦੀ ਵਿਸਾਖੀ। ਗੁਰੂ ਜੀ ਤਾਂ ਆਪ ਹੀ ਮੰਨਦੇ ਹਨ ਕਿ ਰਹਿਣੀ-ਬਹਿਣੀ, ਬੋਲੀ, ਪਹਿਰਾਵਾ ਆਦਿ ਵੱਖ-ਵੱਖ ਇਲਾਕਿਆਂ ਦੇ ਪ੍ਰਭਾਵ ਹਨ। ਇਹ ਪ੍ਰਭਾਵ ਹੀ ਆਪੋ-ਆਪਣੀ ਥਾਂ ਸਭਿਆਚਾਰਕ ਸੁਤੰਤਰਤਾ ਹਨ। ਸਾਰੀ ਦੁਨੀਆਂ ਦੀ ਬੋਲੀ ਇਕ ਨਹੀਂ ਕੀਤੀ ਜਾ ਸਕਦੀ ਅਤੇ ਨਾ ਹੀ ਵਿਸ਼ਵਾਸ ਜਾਂ ਪਹਿਰਾਵਾ ਤੇ ਖਾਣ-ਪੀਣ ਇਕ ਕੀਤੇ ਜਾ ਸਕਦੇ ਹਨ। ਇਹ ਅਨੇਕਤਾ ਜਾਂ ਭਿੰਨਤਾ ਹੀ ਮਨੁੱਖਤਾ ਜਾਂ ਕੁਦਰਤ ਦੀ ਸੁੰਦਰਤਾ ਹੈ। ਇਹ ਅਨੇਕਤਾ ਜਾਂ ਭਿੰਨਤਾ ਹੀ ਸਭਿਆਚਾਰਕ ਸੁੰਤਤਰਤਾ ਦਾ ਦੂਜਾ ਨਾਂ ਹੈ। ਗੁਰੂ ਜੀ ਫੁਰਮਾਉਂਦੇ ਹਨ :

ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ
ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ ॥

ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ ॥
ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ
ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ ॥
ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ
ਏਕ ਹੀ ਸਰੂਪ ਸਭੈ ਏਕ ਹੀ ਬਨਾਉ ਹੈ ॥ (ਅਕਾਲ ਉਸਤਤਿ ਪਾ: ੧੦)

## (ਹ) ਨੈਤਿਕਤਾ ਤੇ ਜ਼ੋਰ

ਗੁਰਬਾਣੀ ਵਿਚ ਬਾਹਰਲੇ ਭੇਖ ਜਾਂ ਬਾਹਰੀ ਚਿੰਨ੍ਹਾਂ ਤੇ ਇਤਰਾਜ਼ ਕੀਤੇ ਗਏ ਹਨ। ਗੁਰੂ ਨਾਨਕ ਦੇਵ ਜੀ ਨੇ ਬਾਹਰੀ ਭੇਖ ਨੂੰ ਨਿਰਾਰਥਕ ਦੱਸਿਆ ਹੈ ਜੇਕਰ ਉਹ ਅੰਤਰੀਵੀ ਗੁਣਾਂ ਤੋਂ ਖਾਲੀ ਹੈ। ਡਾ. ਭਾਈ ਜੋਧ ਸਿੰਘ ਜੀ ਆਪਣੀ ਪੁਸਤਕ 'ਗੁਰਮਤਿ ਨਿਰਣਯ' ਵਿਚ ਪੰਨਾ 288 ਤੇ ਇਸ ਗੱਲ ਨੂੰ ਸਪੱਸ਼ਟ ਕਰਦੇ ਹੋਏ ਲਿਖਦੇ ਹਨ : 'ਗੁਰਬਾਣੀ ਵਿਚ ਬਾਹਰਲੇ ਚਿੰਨ੍ਹਾਂ ਪੁਰ ਜੋ ਇਅਤਰਾਜ਼ ਕੀਤੇ ਗਏ ਹਨ ਉਹ ਇਸ ਬਿਨਾ ਪੁਰ ਹਨ ਕਿ ਚਿੰਨ੍ਹ ਤਾਂ ਧਾਰਨ ਕੀਤੇ ਹੋਏ ਹਨ ਪਰ ਅੰਤ੍ਰੀਵ ਜੀਵਨ ਕੋਈ ਨਹੀਂ।'

ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 1699 ਦੀ ਵਿਸਾਖੀ ਨੂੰ ਸਿੱਖਾਂ ਨੂੰ ਰਹਿਤ-ਬਹਿਤ ਵਿਚ ਪੂਰੇ ਰਹਿਣ ਲਈ ਆਖਿਆ ਤਾਂ ਉਨ੍ਹਾਂ ਦਾ ਆਸ਼ਾ ਬਿਲਕੁਲ ਗੁਰੂ ਨਾਨਕ ਦੇਵ ਜੀ ਦੀ ਸਿੱਖਿਆ ਦੇ ਅਨੁਕੂਲ ਸੀ। ਗੁਰੂ ਜੀ ਕੇਵਲ ਪੰਜ ਕਕਾਰਾਂ ਤੇ ਜ਼ੋਰ ਨਹੀਂ ਦੇ ਰਹੇ ਸਨ ਉਹ ਇਨ੍ਹਾਂ ਕਕਾਰਾਂ ਨਾਲ ਜੁੜੇ ਗੁਣਾਂ ਤੇ ਵੀ ਜ਼ੋਰ ਦੇ ਰਹੇ ਸਨ। ਗੁਰਬਾਣੀ ਅਨੁਸਾਰ ਜੀਵਨ-ਜੀਣ ਦੀ ਸਿੱਖਿਆ ਗੁਰੂ ਜੀ ਦੀ ਪਹਿਲੀ ਸਿੱਖਿਆ ਸੀ। ਗੁਰਬਾਣੀ ਤਾਂ ਗੁਰਸਿੱਖ ਨੂੰ ਅੰਦਰੋਂ-ਬਾਹਰੋਂ ਨਿਰਮਲ ਹੋਣ ਦੀ ਸਿੱਖਿਆ ਦਿੰਦੀ ਹੈ। ਗੁਰਬਾਣੀ ਨੈਤਿਕਤਾ ਤੋਂ ਬਿਨਾਂ ਜੀਵਨ ਨੂੰ ਗੁਰਸਿੱਖੀ ਜੀਵਨ ਮੰਨਦੀ ਹੀ ਨਹੀਂ। ਜੇਕਰ ਬਾਕੀ ਧਰਮਾਂ ਦੇ ਬਾਹਰਲੇ ਚਿੰਨ੍ਹਾਂ ਤੇ ਗੁਣਾਂ ਦੀ ਸ਼ਰਤ ਲਾਗੂ ਹੁੰਦੀ ਹੈ ਤਾਂ ਇਹੀ ਗੁਣਾਂ ਦੀ ਸ਼ਰਤ ਪੰਜ ਕਕਾਰਾਂ ਤੇ ਵੀ ਲਾਗੂ ਹੁੰਦੀ ਹੈ। ਨਿਰੇ ਪੰਜ ਕਕਾਰ ਧਾਰਨ ਕਰਨ ਨਾਲ ਹੀ ਮਨੁੱਖ ਗੁਰਸਿੱਖ ਨਹੀਂ ਬਣ ਜਾਂਦਾ ਜੇ ਕਰ ਕਕਾਰਾਂ ਨਾਲ ਜੁੜੇ ਅੰਤਰੀਵੀ ਜੀਵਨ ਦਾ ਉਹ ਧਾਰਨੀ ਨਹੀਂ ਹੈ।

ਭਾਈ ਚੌਪਾ ਸਿੰਘ ਜੀ ਦੇ ਰਹਿਤਨਾਮੇ ਵਿਚ ਦਰਜ ਹੈ :

'ਗੁਰੂ ਕਾ ਸਿਖ ਕੇਸਾਂ ਦੇ ਅਹੰਕਾਰ ਕਰ ਸਿਖੀ ਨ ਗਵਾਵੈ।
ਕੇਸ ਬਾਹਰ ਦੀ ਸਿਖੀ ਨਿਸ਼ਾਨੀ ਸਿਖੀ ਦੀ ਹੈ।
ਸਿਖੀ ਅੰਦਰ ਹੋਵੈ ਦੋਨੋ ਸਿਖੀਆਂ ਬਰਾਬਰ ਰਹੈਂ।'

ਅੰਦਰ ਦੀ ਸਿੱਖੀ ਨੈਤਿਕਤਾ ਹੈ। ਅੰਦਰ ਦੀ ਸਿੱਖੀ ਗੁਣ ਹਨ। ਉਪਰੋਕਤ ਕਥਨ ਤੋਂ ਜ਼ਾਹਰ ਹੈ ਕਿ ਅੰਦਰ ਦੀ ਸਿੱਖੀ ਵੀ ਨਾਲੋ-ਨਾਲ ਕਾਇਮ ਰਹਿਣੀ ਚਾਹੀਦੀ ਹੈ।

ਭਾਈ ਨੰਦ ਲਾਲ ਜੀ ਆਪਣੀ ਰਚਨਾ 'ਤਨਖਾਹਨਾਮਾ' ਵਿਚ ਖਾਲਸਾ ਸੋਇ......

ਦੇ ਸ਼ਬਦਾਂ ਨਾਲ ਸ਼ੁਰੂ ਕਰਕੇ ਇਕ-ਇਕ ਵਾਕ ਵਿਚ ਖਾਲਸੇ ਦੇ ਗੁਣ 'ਜੋ ਨਿੰਦਾ ਤਿਆਗੇ', ਜੋ ਪੰਚ ਕੋ ਮਾਰੈ, ਮਾਨ ਜੋ ਤਿਆਗੈ, ਜੋ ਪਰਤ੍ਰੀਆ ਤੇ ਭਾਗੈ, ਗੁਰਬਾਣੀ ਹਿਤ ਲਾਇ, ਲੜੇ ਹੋਇ ਆਗੈ, ਨਿਰਧਨ ਕੋ ਪਾਲੈ, ਦੁਸ਼ਟ ਕੋ ਗਾਲੈ, ਨਾਮ ਜਪ ਕਰੈ, ਮਲੇਛ ਪਰ ਚੜੈ, ਨਾਮ ਸਿਉਂ ਜੋੜੈ, ਸ਼ਸਤਰ ਕੋ ਧਾਰੈ, ਦੁਸ਼ਟ ਕੋ ਮਾਰੈ ਆਦਿ ਦੱਸਦੇ ਹਨ।

ਇਸੇ ਤਰ੍ਹਾਂ ਗੁਰੂ ਪ੍ਰਤਾਪ ਸੂਰਜ ਗ੍ਰੰਥ ਕੇ ਕਰਤਾ ਭਾਈ ਸੰਤੋਖ ਸਿੰਘ ਜੀ ਸ਼ੁਭ ਕਰਮਾਂ ਭਾਵ ਨੈਤਿਕਤਾ ਤੇ ਜ਼ੋਰ ਦਿੰਦੇ ਹੋਏ ਲਿਖਦੇ ਹਨ :

ਜੋ ਮੇਰਾ ਸ਼ੁਭ ਸਿੱਖ ਕਹਾਵੈ। ਪਾਹੁਲ ਲੇ ਸ਼ੁਭ ਕਰਮ ਕਮਾਵੈ।

ਗੁਰੂ ਗੋਬਿੰਦ ਸਿੰਘ ਜੀ ਸ਼ੁਭ ਕਰਮਾਂ ਦੀ ਭਾਵ ਨੈਤਿਕਤਾ ਦੀ ਅਹਿਮੀਅਤ ਨੂੰ ਦਰਸਾਉਂਦੇ ਹੋਏ ਫ਼ੁਰਮਾਉਂਦੇ ਹਨ :

ਦੇਹਿ ਸਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨ ਟਰੋਂ।

ਬਾਹਰੀ ਭੇਖ ਨੂੰ ਜੋ ਨੈਤਿਕਤਾ ਤੋਂ ਖਾਲੀ ਹੈ ਅਤੇ ਜੋ ਕੇਵਲ ਵਿਖਾਵੇ-ਮਾਤਰ ਹੈ, ਗੁਰੂ ਗੋਬਿੰਦ ਸਿੰਘ ਜੀ ਪ੍ਰਵਾਨ ਨਹੀਂ ਕਰਦੇ। ਇਸ ਲਈ ਜੇਕਰ ਪੰਜ ਕਕਾਰ ਧਾਰਨ ਕਰਕੇ ਕੋਈ ਵਿਅਕਤੀ ਸ਼ਰਾਬ ਪੀਂਦਾ ਹੈ ਜਾਂ ਹੋਰ ਨਸ਼ੇ ਵਰਤਦਾ ਹੈ, ਦੁਰਾਚਾਰ ਕਰਦਾ ਹੈ, ਝੂਠ ਅਤੇ ਫਰੇਬ ਦਾ ਆਸਰਾ ਲੈਂਦਾ ਹੈ, ਬੇਈਮਾਨੀ ਦੀ ਕਮਾਈ ਕਰਦਾ ਹੈ, ਰਿਸ਼ਵਤ ਅਤੇ ਭ੍ਰਿਸ਼ਟਾਚਾਰ ਵਿਚ ਗ੍ਰੱਸਿਆ ਹੋਇਆ ਹੈ ਜਾਂ ਮਜ਼ਲੂਮਾਂ ਤੇ ਜ਼ੁਲਮ ਕਰਦਾ ਹੈ ਤਾਂ ਉਹ ਵਿਅਕਤੀ ਗੁਰੂ ਜੀ ਵਲੋਂ ਦਰਸਾਈ ਗਈ ਰਹਿਤ ਦਾ ਧਾਰਨੀ ਨਹੀਂ ਹੈ।

ਨੈਤਿਕਤਾ ਧਰਮ ਜਾਂ ਭਗਤੀ ਦਾ ਇਕ ਅਜਿਹਾ ਅੰਗ ਹੈ ਜਿਸ ਨੂੰ ਕਿਸੇ ਵੀ ਸਮੇਂ ਇਨ੍ਹਾਂ ਨਾਲੋਂ ਵੱਖ ਨਹੀਂ ਕੀਤਾ ਜਾ ਸਕਦਾ। ਬਿਨ੍ਹਾਂ ਗੁਣਾਂ ਤੋਂ ਅਰਥਾਤ ਬਿਨਾਂ ਨੈਤਿਕਤਾ ਤੋਂ ਭਗਤੀ ਸੰਭਵ ਹੀ ਨਹੀਂ ਹੈ। ਇਹ ਐਲਾਨ ਸਪੱਸ਼ਟ ਤੌਰ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਜਪੁ' ਬਾਣੀ ਵਿਚ ਕੀਤਾ ਹੋਇਆ ਹੈ :

ਸਭਿ ਗੁਣ ਤੇਰੇ ਮੈ ਨਾਹੀ ਕੋਇ ॥<br>ਵਿਣੁ ਗੁਣ ਕੀਤੇ ਭਗਤਿ ਨ ਹੋਇ ॥ (ਜਪੁ, ਪੰਨਾ ੪)

ਸਮੁੱਚੀ ਰਹਿਤ ਮਰਯਾਦਾ ਦਾ ਅਧਿਐਨ ਕੀਤਿਆਂ ਇਹ ਸੁਤੇ-ਸਿਧ ਦਿਸਣ ਲੱਗ ਜਾਂਦਾ ਹੈ ਕਿ ਨੈਤਿਕਤਾ ਤੋਂ ਬਿਨਾਂ ਸਿੱਖੀ ਦੀ ਕਲਪਨਾ ਹੀ ਨਹੀਂ ਕੀਤੀ ਜਾ ਸਕਦੀ। ਸਿੱਖ ਅਨੈਤਿਕ ਹੋ ਹੀ ਨਹੀਂ ਸਕਦਾ ਅਤੇ ਜੋ ਅਨੈਤਿਕ ਹੈ ਉਹ ਸਿੱਖ ਨਹੀਂ ਹੋ ਸਕਦਾ।

ਗੁਰੂ ਗੋਬਿੰਦ ਸਿੰਘ ਜੀ ਤਾਂ ਗੁਰਸਿੱਖ ਨੂੰ 'ਸਾਬਤ ਸੂਰਤ' ਦੇ ਨਾਲ ਨਾਲ 'ਸਾਬਤ-ਸੀਰਤ' ਵੀ ਵੇਖਣਾ ਚਾਹੁੰਦੇ ਸਨ। ਇਸ ਲਈ ਜਦੋਂ ਆਪ ਜੀ ਨੇ 'ਰਹਿਣੀ ਰਹੈ ਸੋਈ ਸਿਖ ਮੇਰਾ' ਆਖਿਆ ਤਾਂ ਆਪ ਜੀ ਦਾ ਭਾਵ ਮੁਕੰਮਲ ਰਹਿਣੀ ਵਿਚ ਬਾਹਰੀ ਅਤੇ ਅੰਤਰੀਵੀ ਦੋਵੇਂ ਤਰ੍ਹਾਂ ਦੀ ਰਹਿਤ ਸ਼ਾਮਲ ਸੀ। ਇਸ ਦਾ ਭਾਵ ਸਾਬਤ ਸੂਰਤ ਅਤੇ ਸਾਬਤ ਸੀਰਤ ਹੋਣ ਤੋਂ ਸੀ।

## 4. 1699 ਦੀ ਵਿਸਾਖੀ ਆਧੁਨਿਕ ਪ੍ਰਸੰਗ ਵਿਚ

ਜਿੱਥੇ 1699 ਦੀ ਵਿਸਾਖੀ ਦੇ ਕ੍ਰਿਸ਼ਮੇ ਦਾ ਆਰੰਭ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਚਲਾਏ ਗਏ 'ਨਿਰਮਲ ਪੰਥ' ਤੋਂ ਹੋਇਆ ਸੀ ਉੱਥੇ ਇਹ ਵੀ ਇਕ ਸੱਚ ਹੈ ਕਿ ਜਿਉਂ-ਜਿਉਂ ਸਮਾਂ ਬੀਤਦਾ ਗਿਆ 'ਖਾਲਸਾ ਪੰਥ' ਦਾ ਰੰਗ ਗੂੜ੍ਹਾ ਹੁੰਦਾ ਗਿਆ। ਕਿਉਂਕਿ 'ਨਿਰਮਲ ਪੰਥ' ਦੀ ਬੁਨਿਆਦ ਸਦੀਵੀਂ ਸੱਚ ਤੇ ਟਿਕੀ ਸੀ ਇਸ ਲਈ 1699 ਦੇ ਕ੍ਰਿਸ਼ਮੇ ਨੂੰ ਵੀ ਸਮੇਂ ਦੀ ਹੱਦ ਅੰਦਰ ਨਹੀਂ ਬੰਨ੍ਹਿਆ ਜਾ ਸਕਦਾ। ਇਹੀ ਕਾਰਨ ਹੈ ਕਿ ਜਦੋਂ ਅਸੀਂ 1699 ਦੀ ਵਿਸਾਖੀ ਨੂੰ ਆਧੁਨਿਕ ਪ੍ਰਸੰਗ ਵਿਚ ਦੇਖਦੇ ਹਾਂ ਤਾਂ ਸਾਨੂੰ ਹੈਰਾਨੀ ਹੁੰਦੀ ਹੈ ਕਿ ਇਸ ਦਿਹਾੜੇ ਨੂੰ ਸਥਾਪਿਤ ਕੀਤੇ ਗਏ ਸਿਧਾਂਤ ਅੱਜ ਵੀ ਉਤਨੇ ਹੀ ਸਾਰਥਕ ਹਨ ਜਿੰਨੇ ਉਦੋਂ ਸਨ। ਹੁਣ ਅਸੀਂ ਆਧੁਨਿਕ ਸਮੇਂ ਦੀਆ ਕੁਝ ਪ੍ਰਮੁੱਖ ਸਮੱਸਿਆਵਾਂ ਨੂੰ ਵਾਰੀ-ਵਾਰੀ ਲੈ ਕੇ ਇਹ ਦੇਖਾਂਗੇ ਕਿ ਖਾਲਸਈ ਸਿਧਾਂਤ ਇਨ੍ਹਾਂ ਸਮੱਸਿਆਵਾਂ ਦਾ ਕਿਵੇਂ ਹੱਲ ਕਰਦੇ ਹਨ।

### (ੳ) ਡ੍ਰਗਜ਼ ਅਤੇ ਨਸ਼ੇ

ਸਾਰਾ ਸੰਸਾਰ ਡ੍ਰਗਜ਼ ਅਤੇ ਨਸ਼ਿਆਂ ਦੀ ਮਾਰ ਹੇਠ ਹੈ। ਹੈਰਾਨੀ ਇਸ ਗੱਲ ਦੀ ਵੀ ਹੈ ਕਿ ਪੰਜਾਬ ਦੀ ਧਰਤੀ ਤੇ ਗੁਰੂ ਸਾਹਿਬਾਨ ਨੇ ਖ਼ੁਦ ਜੀਵਨ ਜੀਵਿਆ ਅਤੇ ਲੋਕਾਂ ਨੂੰ ਨਸ਼ਿਆਂ ਤੋਂ ਦੂਰ ਰਹਿਣ ਲਈ ਪ੍ਰੇਰਿਆ ਪਰ ਫਿਰ ਵੀ ਇਸ ਸੂਬੇ ਵਿਚ ਸ਼ਰਾਬ ਦੀ ਖਪਤ ਬਾਕੀ ਸੂਬਿਆਂ ਨਾਲੋਂ ਕਿਤੇ ਵੱਧ ਹੈ। ਸਰਕਾਰ ਕੋਈ ਵੀ ਆ ਜਾਵੇ ਨਸ਼ਿਆਂ ਨੂੰ ਅਤੇ ਖਾਸ ਕਰਕੇ ਸ਼ਰਾਬ ਨੂੰ ਬੰਦ ਕਰਨ ਦਾ ਹੌਂਸਲਾ ਨਹੀਂ ਰੱਖਦੀ। ਗਿਰਾਵਟ ਇਸ ਹੱਦ ਤੱਕ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਵਿਚ ਵੀ ਸ਼ਰਾਬ ਦੀ ਵਰਤੋਂ ਆਮ ਹੁੰਦੀ ਹੈ। ਘਰਾਂ ਵਿਚ ਸਵੇਰੇ ਸ੍ਰੀ ਅਖੰਡ ਪਾਠ ਦਾ ਭੋਗ ਪੈਂਦਾ ਹੈ ਤਾਂ ਬਾਬਾ ਜੀ ਦੀ ਬੀੜ ਜਾਣ ਦੀ ਉਡੀਕ ਹੋਣ ਲੱਗ ਪੈਂਦੀ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜੋ ਰਹਿਤ-ਮਰਯਾਦਾ 1699 ਦੀ ਵਿਸਾਖੀ ਨੂੰ ਦਿੱਤੀ ਉਹ ਨਿਰਸੰਦੇਹ ਨਸ਼ਾ-ਮੁਕਤ ਸੀ। ਨਸ਼ਾ ਤਮਾਕੂ ਦਾ ਹੋਵੇ ਜਾਂ ਚਰਸ ਦਾ, ਡ੍ਰਗਜ਼ ਦਾ ਹੋਵੇ ਜਾਂ ਸ਼ਰਾਬ ਦਾ ਨਸ਼ਾ ਤਾਂ ਨਸ਼ਾ ਹੀ ਹੈ। ਸ਼ਰਾਬ ਨੂੰ ਤਾਂ ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸਾ ਸਾਜਣ ਤੋਂ ਪਹਿਲਾਂ ਹੀ ਗੁਰਬਾਣੀ ਵਿਚ 'ਝੂਠਾ ਮਦ' ਆਖਿਆ ਗਿਆ ਸੀ।

ਜ਼ਾਹਿਰ ਹੈ ਕਿ ਤਮਾਕੂ ਦੀ ਬੰਦਸ਼ ਦਾ ਤਾਂ ਏਨਾ ਪ੍ਰਚਾਰ ਹੋਇਆ ਹੈ ਕਿ ਸਿੱਖ ਇਸ ਨੂੰ ਹੱਥ ਲਾਉਣਾ ਵੀ ਪਾਪ ਸਮਝਦੇ ਹਨ। ਕਿਸੇ ਨੂੰ ਆਪਣੇ ਨੇੜੇ ਬੀੜੀ ਜਾਂ ਸਿਗਰਟ ਪੀਣ ਨਹੀਂ ਦਿੰਦੇ। ਪਰ ਦੂਜੇ ਪਾਸੇ ਅਫੀਮ, ਪੋਸਤ, ਭੰਗ, ਲਾਹਣ, ਭੁੱਕੀ, ਸ਼ਰਾਬ ਆਦਿ ਨਸ਼ਿਆਂ ਦੇ ਸਬੰਧ ਵਿਚ ਅਜਿਹੀ ਗੱਲ ਨਹੀਂ ਹੈ। ਕਾਰਨ ਸ਼ਾਇਦ ਇਹ ਹੋਵੇ ਕਿ ਚਾਰ ਕੁਰਹਿਤਾਂ ਵਿਚ ਕੇਵਲ ਤਮਾਕੂ ਲਿਖਿਆ ਗਿਆ ਹੈ ਬਾਕੀ ਨਸ਼ੇ ਨਹੀਂ ਲਿਖੇ ਗਏ।

ਉਪਰੋਕਤ ਵਿਚਾਰ-ਚਰਚਾ ਇਹ ਦੱਸਦੀ ਹੈ ਕਿ ਦੋਸ਼ ਸਾਡੇ ਵਿਚ ਹੈ, 1699 ਦੀ

ਵਿਖਾਖੀ ਦੇ ਐਲਾਨਨਾਮੇ ਵਿਚ ਨਹੀਂ ਹੈ। ਜੇਕਰ ਅਸੀਂ ਆਪਣੇ ਆਪ ਨੂੰ ਅਤੇ ਬਾਕੀ ਦੁਨੀਆਂ ਨੂੰ ਡ੍ਰਗਜ਼ ਅਤੇ ਨਸ਼ਿਆਂ ਤੋਂ ਬਚਾਉਣਾ ਚਾਹੁੰਦੇ ਹਾਂ ਤਾਂ ਸਾਨੂੰ ਇਸ ਗੱਲ ਦਾ ਜ਼ੋਰਦਾਰ ਪ੍ਰਚਾਰ ਕਰਨਾ ਪਵੇਗਾ ਕਿ 1699 ਦੀ ਵਿਸਾਖੀ ਦਾ ਖਾਲਸਈ ਸੰਦੇਸ ਪੂਰਨ ਰੂਪ ਵਿਚ ਨਸ਼ਿਆਂ ਤੋਂ ਮੁਕਤੀ ਦਾ ਸੰਦੇਸ਼ ਸੀ। ਇਸ ਸੰਦੇਸ਼ ਵਿਚ ਰੋਟੀ ਤੋਂ ਬਿਨਾਂ ਹੋਰ ਕਿਸੇ ਵੀ ਨਸ਼ੇ ਨੂੰ ਪ੍ਰਵਾਨ ਨਹੀਂ ਕੀਤਾ ਗਿਆ ਅਤੇ ਉਪਦੇਸ਼ ਕੀਤਾ ਗਿਆ ਹੈ ਕਿ 'ਅਮਲ ਕੇਵਲ ਪ੍ਰਸ਼ਾਦੇ ਦਾ ਹੀ ਰੱਖਣਾ' ਹੈ।

## ਏਡਜ਼ ਦੀ ਸਮੱਸਿਆ

ਭਾਵੇਂ 'ਪਰਗ੍ਰਿਹ' ਦਾ ਸੰਗ ਆਰਥਿਕ, ਸਮਾਜਿਕ, ਨੈਤਿਕ ਅਤੇ ਧਾਰਮਿਕ ਹਰ ਇਕ ਪੱਖ ਤੋਂ ਪਹਿਲਾਂ ਹੀ ਨੁਕਸਾਨਦੇਹ ਮੰਨਿਆ ਜਾਂਦਾ ਸੀ ਪਰ 'ਏਡਜ਼' ਵਰਗੀ ਭਿਆਨਕ ਬਿਮਾਰੀ ਦੀ ਖੋਜ ਨੇ ਇਸ ਸਮੱਸਿਆ ਨੂੰ ਹੋਰ ਵੀ ਪੇਚੀਦਾ ਬਣਾ ਦਿੱਤਾ ਹੈ।

ਗੁਰੂ ਗੋਬਿੰਦ ਸਿੰਘ ਜੀ ਵਲੋਂ 1699 ਦੀ ਵਿਸਾਖੀ ਨੂੰ ਐਲਾਨੀ ਗਈ ਰਹਿਤ ਵਿਚ ਪਰ-ਇਸਤਰੀ ਜਾਂ ਪਰ-ਮਰਦ ਦੇ ਸੰਗ ਦੀ ਮਨਾਹੀ ਕੀਤੀ ਗਈ ਸੀ ਅਤੇ 'ਏਕਾ ਨਾਰੀ ਜਤੀ' ਦਾ ਸੰਦੇਸ਼ ਦਿੱਤਾ ਗਿਆ ਸੀ। ਚਾਰ ਕੁਰਹਿਤਾਂ ਵਿਚ 'ਪਰ-ਇਸਤਰੀ ਜਾਂ ਪਰ-ਪੁਰਸ਼ ਦਾ ਗਮਨ' ਸ਼ਾਮਲ ਕੀਤਾ ਗਿਆ ਸੀ। ਜੇਕਰ ਇਸ ਸੰਦੇਸ਼ ਦੀ ਹੂ-ਬ-ਹੂ ਪਾਲਣਾ ਕੀਤੀ ਜਾਵੇ ਤਾਂ ਏਡਜ਼ ਨਾਂ ਦੀ ਬਿਮਾਰੀ ਹੋ ਹੀ ਨਹੀਂ ਸਕਦੀ।

ਏਡਜ਼ ਨੂੰ ਰੋਕਣ ਲਈ 'ਸੁਰਖਿਅਤ ਸਰੀਰਕ ਸਬੰਧਾਂ' ਦੀ ਸਿੱਖਿਆ ਦਿੱਤੀ ਜਾਂਦੀ ਹੈ। ਇਸ ਨਵੀਂ ਘੜੀ ਹੋਈ ਸ਼ਬਦਾਵਲੀ ਨੇ ਦੁਨੀਆਂ ਨੂੰ ਕੁਰਾਹੇ ਪਾਇਆ ਹੈ। ਇਸ ਸ਼ਬਦਾਵਲੀ ਦੇ ਸਹਾਰੇ ਵੇਸਵਾ-ਗਮਨੀ ਤੱਕ ਨੂੰ ਉਤਸਾਹਿਤ ਕੀਤਾ ਜਾਂਦਾ ਹੈ। ਇਹ ਤਾਂ ਸ਼ਰਾਬ ਨੂੰ ਛੱਡ ਕੇ ਅਲਕੋਹਲ ਪੀਣ ਵਾਲੀ ਗੱਲ ਹੈ।

ਕਿੰਨਾ ਚੰਗਾ ਹੋਵੇ ਜੇ ਯੂ. ਐਨ. ਓ. ਦੀ ਸੇਹਤ-ਸੰਸਥਾ ਗੁਰੂ ਗੋਬਿੰਦ ਸਿੰਘ ਜੀ ਵਲੋਂ ਰਹਿਤ-ਮਰਯਾਦਾ ਵਿਚ ਦਰਸਾਈ ਪਰ-ਇਸਤਰੀ ਜਾਂ ਪਰ-ਪੁਰਸ਼ ਦੇ ਗਮਨ ਦੀ ਕੁਰਹਿਤ ਨੂੰ ਆਪਣੇ ਪ੍ਰੋਗਰਾਮ ਦਾ ਹਿੱਸਾ ਬਣਾ ਲਵੇ ਅਤੇ 'ਏਕਾ ਨਾਰੀ ਜਤੀ' ਦੇ ਸੰਦੇਸ਼ ਨੂੰ ਘਰ-ਘਰ ਪਹੁੰਚਾਵੇ। ਇਸ ਤਰੀਕੇ ਨਾਲ ਹੀ ਇਸ ਲਾ-ਇਲਾਜ ਬਿਮਾਰੀ ਏਡਜ਼ ਨੂੰ ਰੋਕਿਆ ਜਾ ਸਕਦਾ ਹੈ। 'ਸੁਰਖਿਅਤ ਸਰੀਰਕ ਸਬੰਧ' ਅਤੇ ਹੋਰ 'ਸੁਰਖਿਅਤ' ਸਾਧਨ ਇਸ ਦਾ ਇਲਾਜ ਨਹੀਂ ਹਨ। ਦਸਮੇਸ਼ ਪਿਤਾ ਜੀ ਦੀ ਦਰਸਾਈ ਰਹਿਤ ਹੀ ਇਸ ਦਾ ਸਥਾਈ ਅਤੇ ਸਦੀਵੀਂ ਇਲਾਜ ਹੈ।

## (ੲ) ਕੁੜੀਆਂ ਨੂੰ ਜਨਮ ਤੋਂ ਪਹਿਲਾਂ ਹੀ ਮਾਰਨਾ

ਭਾਵੇਂ ਅਧੁਨਿਕ ਯੁੱਗ ਵਿਚ ਵਿਸ਼ਵ ਇਸਤਰੀ-ਦਿਵਸ ਮਨਾਇਆ ਜਾਂਦਾ ਹੈ ਅਤੇ ਇਸਤਰੀ ਦੀ ਅਜ਼ਾਦੀ ਅਤੇ ਬਰਾਬਰੀ ਲਈ ਵੱਡੇ-ਵੱਡੇ ਦਮਗਜੇ ਮਾਰੇ ਜਾਂਦੇ ਹਨ ਪਰ ਇਹ ਵੀ ਇਕ ਸਚਾਈ ਹੈ ਕਿ ਸਾਡੇ ਸਮਾਜ ਵਿਚ ਵਿਗਿਆਨ (ਅਲਟਰਾਸਾਊਂਡ) ਦੀ

ਸਹਾਇਤਾ ਨਾਲ ਕੁੜੀ ਦੇ ਹੋਣ ਬਾਰੇ ਪਤਾ ਲਾ ਕੇ ਉਸ ਨੂੰ ਜਨਮ ਤੋਂ ਪਹਿਲਾਂ ਹੀ ਮਾਰ ਦਿੱਤਾ ਜਾਂਦਾ ਹੈ। ਇਤਿਹਾਸ ਵੱਲ ਨਜ਼ਰ ਮਾਰੀਏ ਤਾਂ ਸਾਨੂੰ ਪਤਾ ਲਗਦਾ ਹੈ ਕਿ ਕਿਸੇ ਵੇਲੇ ਰਾਜਪੂਤ ਆਪਣੀਆਂ ਕੁੜੀਆਂ ਨੂੰ ਜੰਮਦਿਆਂ ਹੀ ਮਾਰ ਦਿੰਦੇ ਸਨ। ਇਹ ਵੀ ਇਕ ਤਥ ਹੈ ਕਿ ਸਿੱਖਾਂ ਵਿਚ ਵੀ ਜ਼ਰੂਰ ਹੀ ਇਹ ਰਵਾਇਤ ਹੋਵੇਗੀ ਤਾਂ ਹੀ ਦਸਮੇਸ਼ ਪਿਤਾ ਜੀ ਨੂੰ ਰਹਿਤ-ਮਰਯਾਦਾ ਵਿਚ 'ਕੁੜੀ-ਮਾਰ' ਨਾਲ ਨਾ ਵਰਤਣ ਦਾ ਸੰਦੇਸ਼ ਦੇਣਾ ਪਿਆ। ਕੁੜੀ ਮਾਰਨ ਵਾਲੇ ਨਾਲ ਹਰ ਕਿਸਮ ਦੇ ਸਮਾਜਿਕ ਬਾਈਕਾਟ ਦੀ ਸਿੱਖਿਆ ਇਕ ਬਹੁਤ ਵੱਡੀ ਗੱਲ ਸੀ। ਇਥੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਅੱਜ ਦੇ ਲੋਕ ਅਲਟਰਾ ਸਾਊਂਡ ਨਾਲ ਪਤਾ ਲਾ ਕੇ ਕੁੜੀ ਨੂੰ ਜਨਮ ਤੋਂ ਪਹਿਲਾਂ ਮਾਰ ਦਿੰਦੇ ਹਨ ਉਨ੍ਹਾਂ ਨਾਲ ਵਰਤਣ ਵਾਲੇ ਸਿੱਖ ਕੀ ਤਨਖਾਹੀਏ ਨਹੀਂ ਹੋ ਜਾਂਦੇ ?

ਲੜਕੀ ਦੇ ਜਨਮ ਨੂੰ ਉਸ ਪ੍ਰਤੀ ਜ਼ਿੰਮੇਵਾਰੀਆਂ ਕਰਕੇ ਹੀ ਅਪਸ਼ਗਨ ਮੰਨਿਆ ਜਾਂਦਾ ਹੈ ਪਰ ਜਦੋਂ ਸਿੱਖ ਰਹਿਤ-ਮਰਯਾਦਾ ਵਿਚ ਦਾਜ ਨਾ ਦੇਣ ਦੀ ਗੱਲ ਹੈ ਅਤੇ ਨਾ ਲੈਣ ਦੀ ਤਾਂ ਫਿਰ ਲੜਕੀ ਮਾਪਿਆਂ ਤੇ ਭਾਰ ਕਿਵੇਂ ਹੋਈ ? 'ਪੁੱਤਰ ਜਾਂ ਧੀ ਦਾ ਸਾਕ ਮੁੱਲ ਲੈ ਕੇ ਜਾਂ ਦੇ ਕੇ ਕਰਨ ਵਾਲਾ' ਤਨਖਾਹੀਆ ਮੰਨਿਆ ਗਿਆ ਹੈ। 'ਅਨੰਦ ਸੰਸਕਾਰ' ਵਿਚ ਇਹ ਸ਼ਬਦ ਦਰਜ ਹਨ 'ਲੜਕੇ ਜਾਂ ਲੜਕੀ ਦਾ ਸੰਜੋਗ ਪੈਸੇ ਲੈ ਕੇ ਨਾ ਕਰੇ।' ਕੁੜਮਾਈ ਦੀ ਰਸਮ ਵੇਲੇ ਅਰਦਾਸਾ ਸੋਧ ਕੇ ਇਕ ਕਿਰਪਾਨ, ਕੜਾ ਤੇ ਕੁਝ ਮਿੱਠਾ ਲੜਕੇ ਦੇ ਪੱਲੇ ਵਿਚ ਪਾਉਣ ਦੀ ਸਿੱਖਿਆ ਦਿੱਤੀ ਗਈ ਹੈ। ਇਸ ਰਸਮ ਨੂੰ ਜ਼ਰੂਰੀ ਵੀ ਨਹੀਂ ਦੱਸਿਆ। ਵਿਆਹ ਅਨੰਦ ਕਾਰਜ ਦੀ ਰਸਮ ਨਾਲ ਬਿਲਕੁਲ ਸਾਦੇ ਢੰਗ ਨਾਲ ਕਰਨ ਦੀ ਹਦਾਇਤ ਹੈ। ਨਾਚ-ਸ਼ਰਾਬ ਅਤੇ ਵੱਧ ਬਰਾਤ ਦੀ ਬਿਲਕੁਲ ਹੀ ਮਨਾਹੀ ਕੀਤੀ ਹੋਈ ਹੈ। ਇਹ ਸਾਰੀਆਂ ਹਦਾਇਤਾਂ ਅਸਲ ਵਿਚ ਕੁੜੀ ਦੇ ਮਾਪਿਆਂ ਦਾ ਭਾਰ ਵੱਧ ਤੋਂ ਵੱਧ ਹਲਕਾ ਕਰਨ ਦੇ ਮੰਤਵ ਨਾਲ ਕੀਤੀਆਂ ਗਈਆਂ ਹਨ।

ਅਜਿਹੀਆਂ ਸਖਤ ਹਦਾਇਤਾਂ ਦੇ ਹੁੰਦਿਆਂ ਅਧੁਨਿਕ ਯੁੱਗ ਦੀ ਇਹ 'ਕੁੜੀ-ਮਾਰ ਸਮੱਸਿਆ' ਆਪਣੇ-ਆਪ ਹੀ ਖਤਮ ਹੋ ਜਾਂਦੀ ਹੈ ਜੇਕਰ ਰਹਿਤ-ਮਰਯਾਦਾ ਨੂੰ ਪੂਰੀ ਤਰ੍ਹਾਂ ਜਾਣਿਆ ਜਾਵੇ ਅਤੇ ਅਮਲ ਵਿਚ ਲਿਆਂਦਾ ਜਾਵੇ। ਸਗੋਂ ਸਿੱਖਾਂ ਨੂੰ ਤਾਂ ਇਹ ਚਾਹੀਦਾ ਹੈ ਕਿ ਇਨ੍ਹਾਂ ਹਦਾਇਤਾਂ ਦਾ ਵੱਧ ਤੋਂ ਵੱਧ ਪ੍ਰਚਾਰ ਕੀਤਾ ਜਾਵੇ ਤਾਂ ਕਿ ਸਾਰੀ ਦੁਨੀਆਂ ਇਸ ਸਾਂਝੇ ਉਪਦੇਸ਼ ਤੋਂ ਸਿੱਖਿਆ ਲੈ ਕੇ ਐਸੀਆਂ ਮਾਰੂ ਸਮੱਸਿਆਵਾਂ ਤੋਂ ਬਚ ਸਕੇ। ਇਸ ਤਰ੍ਹਾਂ 1699 ਦੀ ਵਿਸਾਖੀ ਦਾ ਸੰਦੇਸ਼ ਬੁਨਿਆਦੀ ਤੌਰ ਤੇ ਉਸ ਇਸਤਰੀ ਦੀ ਭਲਾਈ ਅਤੇ ਬਰਾਬਰੀ ਲਈ ਕੰਮ ਕਰਦਾ ਹੈ ਜਿਸ ਦੇ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫ਼ੁਰਮਾਇਆ ਸੀ :

ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥ (ਵਾਰ ਆਸਾ ਮ: ੧, ੪੭੩)

## (ਸ) ਨੈਤਿਕ-ਗਿਰਾਵਟ ਦੀ ਸਮੱਸਿਆ

ਨੈਤਿਕ-ਗਿਰਾਵਟ ਦੀ ਸਮੱਸਿਆ ਅਸਲ ਵਿਚ ਸਭਿਆਚਾਰਕ ਗਿਰਾਵਟ ਦੀ

ਸਮੱਸਿਆ ਹੀ ਹੈ। ਇਸ ਗਿਰਾਵਟ ਨਾਲ ਵੀ ਜ਼ਿਆਦਾਤਰ ਸਬੰਧ ਇਸਤਰੀ ਦਾ ਹੀ ਹੈ। ਇਸ ਗਿਰਾਵਟ ਲਈ ਅਸੀਂ ਅਸ਼ਲੀਲਤਾ, ਫ਼ੈਸ਼ਨ, ਮਾਡਲਿੰਗ ਅਤੇ ਅਜ਼ਾਦੀ ਦੇ ਗਲਤ ਅਰਥ ਹੀ ਮੰਨ ਸਕਦੇ ਹਾਂ। ਇਸਤਰੀ ਲਈ ਇਹ ਰੁਝਾਨ ਸਭ ਤੋਂ ਵੱਧ ਮਾਰੂ ਹੈ ਅਤੇ ਉਸ ਦੀਆਂ ਆਉਣ ਵਾਲੀਆਂ ਪੀੜ੍ਹੀਆਂ ਲਈ ਬਹੁਤ ਹੀ ਖ਼ਤਰਨਾਕ ਹੈ। ਇਸਤਰੀ ਨੂੰ ਹੁਣ ਦਾਸੀ ਦੀ ਥਾਂ ਖਿਡੌਣਾ ਬਣਾ ਦਿੱਤਾ ਗਿਆ ਹੈ। ਇਸ਼ਤਿਹਾਰਬਾਜ਼ੀ ਨੂੰ ਲੈ ਲਵੋ ਭਾਵੇਂ ਕਿਸੇ ਚੀਜ਼ ਦਾ ਸਬੰਧ ਇਸਤਰੀ ਨਾਲ ਹੈ ਜਾਂ ਨਹੀਂ ਇਸਤਰੀ ਨੂੰ ਦਿਖਾਉਣਾ ਜ਼ਰੂਰੀ ਸਮਝਿਆ ਜਾਂਦਾ ਹੈ। ਨੈਤਿਕ-ਗਿਰਾਵਟ ਵਾਲਾ ਇਹ ਸਭਿਆਚਾਰ ਸ਼ਰਾਬ, ਡ੍ਰਗਜ਼ ਅਤੇ ਹੋਰ ਨਸ਼ਿਆਂ ਤੋਂ ਬਿਨਾਂ ਸੰਭਵ ਹੀ ਨਹੀਂ। ਨਾਚ-ਗਾਣੇ ਦੀ ਕਲਪਨਾ ਸ਼ਰਾਬ ਤੋਂ ਬਿਨਾਂ ਸੰਭਵ ਹੀ ਨਹੀਂ। ਵਿਆਹਾਂ-ਸ਼ਾਦੀਆਂ ਵਿਚ ਸ਼ਰੇਆਮ ਧੀਆਂ-ਭੈਣਾਂ ਦੇ ਸਾਹਮਣੇ ਸਟੇਜੀ ਨਾਚ ਕਰਵਾਇਆ ਜਾਂਦਾ ਹੈ।

ਇਸ ਸਮੱਸਿਆ ਦਾ ਹੱਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਦਿੱਤੀ ਗਈ ਰਹਿਤ ਦੀ ਪਾਲਣਾ ਕੀਤਿਆਂ ਆਪਣੇ ਆਪ ਹੋ ਜਾਂਦਾ ਹੈ। ਨਸ਼ਿਆਂ ਦੀ ਥਾਂ ਸਦੀਵੀਂ ਨਸ਼ਾ ਭਾਵ ਬਾਣੀ ਦਾ ਨਸ਼ਾ ਲੈ ਲੈਂਦਾ ਹੈ। ਨਾਚ-ਗਾਣਿਆਂ ਦੀ ਥਾਂ ਰੂਹਾਨੀ ਕੀਰਤਨ ਦੀ ਬਖਸ਼ਿਸ਼ ਹੋ ਜਾਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਅਤੇ ਗੁਰਬਾਣੀ ਦੇ ਪ੍ਰਵਾਹ ਵਿਚ ਬੁਰੇ ਖਿਆਲ ਆਪਣੇ ਆਪ ਨੱਸ ਜਾਂਦੇ ਹਨ। ਖਾਲਸਾਈ ਪਹਿਰਾਵਾ ਫ਼ੈਸ਼ਨ ਅਤੇ ਮਾਡਲਿੰਗ ਦਾ ਖਾਤਮਾ ਆਪਣੇ ਆਪ ਹੀ ਕਰ ਦਿੰਦਾ ਹੈ।

ਗੁਰਬਾਣੀ ਅਨੁਸਾਰ ਇਸਤਰੀ ਦਾ ਦਰਜਾ ਬਹੁਤ ਉੱਚਾ ਹੈ। ਇਸਤਰੀ ਨਾ ਤਾਂ ਦਾਸੀ ਹੈ ਅਤੇ ਨਾ ਹੀ ਐਸ਼-ਇਸ਼ਰਤ ਦਾ ਸਮਾਨ। ਇਸਤਰੀ ਕੋਈ ਨੁਮਾਇਸ਼ ਦੀ ਵਸਤੂ ਨਹੀਂ ਹੈ। ਇਸਤਰੀ ਮਾਂ, ਭੈਣ, ਪਤਨੀ ਅਤੇ ਅਤੇ ਧੀ ਹੈ। ਇਨ੍ਹਾਂ ਪਵਿੱਤਰ ਰਿਸ਼ਤਿਆਂ ਨਾਲ ਹੀ ਇਸਤਰੀ ਦੀ ਸਹੀ ਕਦਰ ਪਾਈ ਜਾ ਸਕਦੀ ਹੈ। ਇਹ ਮਰਦ-ਸਮਾਜ ਦੀ ਕੋਝੀ ਸ਼ਰਤ ਹੈ ਜਿਸ ਅਧੀਨ ਇਸਤਰੀ ਨੂੰ ਆਜ਼ਾਦੀ ਦੇ ਨਾਂ ਤੇ ਗੁਮਰਾਹ ਕਰਕੇ ਉਸ ਨੂੰ ਸਹੀ ਜੀਵਨ ਦੇ ਰਸਤੇ ਤੋਂ ਉਖੇੜਿਆ ਜਾਂਦਾ ਹੈ। ਇਸਤਰੀ ਦੀ ਆਜ਼ਾਦੀ ਅਤੇ ਬਰਾਬਰੀ ਜ਼ਰੂਰੀ ਹੈ ਪਰ ਇਹ ਚੰਗੇ ਪੱਖਾਂ ਲਈ ਹੈ। ਇਸਤਰੀ ਨੂੰ ਬਰਾਬਰ ਦੇ ਤਰੱਕੀ ਦੇ ਮੌਕੇ ਵਿਦਿਆ ਦੇ ਮੌਕੇ ਅਤੇ ਗਿਆਨ-ਪ੍ਰਾਪਤੀ ਦੇ ਮੌਕੇ ਦੇਣਾ ਹੀ ਅਸਲ ਆਜ਼ਾਦੀ ਹੈ।

ਦਸਮੇਸ਼ ਪਿਤਾ ਜੀ ਵਲੋਂ ਦਰਸਾਈ ਰਹਿਤ ਮਰਯਾਦਾ ਗੁਰਬਾਣੀ ਦੇ ਰੰਗ ਵਿਚ ਰੰਗੀ ਹੋਈ ਸੰਜਮ, ਸਾਦਗੀ, ਪਵਿੱਤਰਤਾ, ਅਤੇ ਸਫ਼ਾਈ ਨਾਲ ਭਰਪੂਰ ਹੈ। ਅਜਿਹੀ ਰਹਿਤ ਮਰਯਾਦਾ ਦੇ ਹੁੰਦਿਆਂ ਨੈਤਿਕ ਜਾਂ ਸਭਿਆਚਾਰਕ ਗਿਰਾਵਟ ਹੋ ਹੀ ਨਹੀਂ ਸਕਦੀ।

ਇਸ ਲਈ ਲੋੜ ਹੈ ਕਿ ਵਿਸਾਖੀ ਦੇ ਸੰਦੇਸ਼ ਨੂੰ ਅਤੇ ਰਹਿਤ - ਮਰਯਾਦਾ ਨੂੰ ਘਰ-ਘਰ ਪਹੁੰਚਾਇਆ ਜਾਵੇ ਅਤੇ ਸਾਰੇ ਸੰਸਾਰ ਨੂੰ ਇਸ ਬਾਰੇ ਦੱਸਿਆ ਜਾਵੇ ਤਾਂ ਕਿ ਦੁਨੀਆਂ ਭਰ ਦੇ ਲੋਕ ਅਸ਼ਲੀਲਤਾ, ਫੈਸ਼ਨ, ਮਾਡਲਿੰਗ ਅਤੇ ਆਜ਼ਾਦੀ ਦੇ ਗਲਤ ਅਰਥਾਂ ਅਤੇ

ਸੰਕਲਪਾਂ ਤੋਂ ਬਚ ਸਕਣ ।

## (ਹ) ਭ੍ਰਿਸ਼ਟਾਚਾਰ ਦੀ ਸਮੱਸਿਆ

ਭ੍ਰਿਸ਼ਟਾਚਾਰ ਦੀ ਸਮੱਸਿਆ ਦਾ ਸਬੰਧ ਉਂਜ ਤਾਂ ਸਮੁੱਚੇ ਸਮਾਜ ਨਾਲ ਹੈ ਪਰ ਸਿਆਸਤਦਾਨਾ ਅਤੇ ਅਫਸਰਸ਼ਾਹੀ ਦਾ ਸਬੰਧ ਇਸ ਸਮੱਸਿਆ ਨਾਲ ਸਭ ਤੋਂ ਵੱਧ ਹੈ । ਲੱਖਾਂ - ਕਰੋੜਾਂ ਰੁਪਈਆ ਦੇ ਘਪਲੇ ਬਾਹਰ ਆ ਚੁੱਕੇ ਹਨ ਅਤੇ ਪਤਾ ਨਹੀਂ ਕਿੰਨੇ ਕੁ ਘਪਲੇ ਅਜੇ ਛੁਪੇ ਹੋਏ ਹਨ । ਸ੍ਰੀ ਗੁਰੂ ਨਾਨਕ ਦੇਵ ਜੀ ਤੇ ਖਜ਼ਾਨੇ ਨੂੰ ਗਰੀਬਾਂ ਵਿਚ ਲੁਟਾਉਣ ਦਾ ਦੋਸ਼ ਲੱਗਿਆ ਸੀ ਪਰ ਇੱਥੇ ਦੋਸ਼ ਖਜ਼ਾਨੇ ਨੂੰ ਆਪਣੇ ਵਾਸਤੇ ਲੁੱਟਣ ਦੇ ਲੱਗ ਰਹੇ ਹਨ ।

ਗੁਰਮਤਿ ਦਾ ਸੰਦੇਸ਼ ਮੂਲ ਰੂਪ ਵਿਚ ਭ੍ਰਿਸ਼ਟਾਚਾਰ - ਵਿਰੋਧੀ ਹੈ । ਗੁਰਬਾਣੀ ਦੇ ਫੁਰਮਾਨ ਹਨ :

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥

(ਵਾਰ ਮਾਝ ਮ. ੧, ੧੪੧)

ਅਤੇ

ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥<br>ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥

(ਵਾਰ ਮਾਝ ਮ. ੧,੧੪੦)

ਅਤੇ

ਕੂੜੁ ਬੋਲਿ ਮੁਰਦਾਰੁ ਖਾਇ ॥ (ਵਾਰ ਮਾਝ ਮ. ੧,੧੪੦)

ਮਨੁੱਖਾਂ ਦੀ ਲੁੱਟ - ਖਸੁੱਟ ਕਰਨਾ ਉਨ੍ਹਾਂ ਦਾ ਖ਼ੂਨ ਪੀਣ ਦੇ ਬਰਾਬਰ ਹੈ । ਝੂਠ ਅਤੇ ਹੇਰਾਫੇਰੀ ਦੀ ਕਮਾਈ ਮੁਰਦਿਆਂ ਨੂੰ ਖਾਣ ਦੇ ਸਮਾਨ ਹੈ । ਪਰਾਇਆ ਹੱਕ ਸੂਰ ਅਤੇ ਗਊ ਦੀ ਹੱਤਿਆ ਜਾਂ ਇਨ੍ਹਾਂ ਦਾ ਮਾਸ ਖਾਣ ਦੇ ਸਮਾਨ ਹੈ । ਇਸ ਤੋਂ ਵੱਧ ਸ਼ਾਇਦ ਭ੍ਰਿਸ਼ਟਾਚਾਰ ਬਾਰੇ ਕੁਝ ਕਿਹਾ ਵੀ ਨਹੀਂ ਜਾ ਸਕਦਾ । ਗੁਰੂ ਨਾਨਕ ਦੇਵ ਜੀ ਮਲਕ ਭਾਗੋ ਦੀ ਕਮਾਈ ਨੂੰ ਲੁੱਟ ਦੀ ਕਮਾਈ ਮੰਨ ਕੇ ਉਸ ਦਾ ਭੋਜਨ ਖਾਣ ਲਈ ਵੀ ਤਿਆਰ ਨਹੀਂ ਸਨ ਹੋਏ ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 1699 ਦੀ ਵਿਸਾਖੀ ਨੂੰ ਜਿਸ ਜੀਵਨ - ਜਾਚ ਦਾ ਸੰਦੇਸ਼ ਦਿੱਤਾ ਉਸ ਵਿਚ ਤਾਂ ਭ੍ਰਿਸ਼ਟਾਚਾਰ ਨੂੰ ਸੁਪਨੇ ਵਿਚ ਵੀ ਕੋਈ ਥਾਂ ਨਹੀਂ । 'ਗੁਰਮਤਿ ਦੀ ਰਹਿਣੀ' ਵਿਚ ਉਪਦੇਸ਼ ਦਿੱਤਾ ਗਿਆ ਹੈ :

ਗੁਰੂ ਕਾ ਸਿੱਖ ਧਰਮ ਦੀ ਕਿਰਤ ਕਰਕੇ ਨਿਰਬਾਹ ਕਰੇ ।

ਅਤੇ

ਗੁਰੂ ਕਾ ਸਿੱਖ ਗਰੀਬ ਦੀ ਰਸਨਾ ਨੂੰ ਗੁਰੂ ਕੀ ਗੋਲਕ ਜਾਣੇ ।

ਅਤੇ

ਚੋਰੀ ਯਾਰੀ ਨਾ ਕਰੇ, ਜੂਆ ਨਾ ਖੇਡੇ ।

('ਸਿੱਖ ਰਹਿਤ ਮਰਿਯਾਦਾ' ਵਿਚੋਂ)

ਉਪਰੋਕਤ ਸਿੱਖਿਆ ਤੋਂ ਸਪੱਸ਼ਟ ਹੀ ਹੈ ਕਿ ਧਰਮ ਦੀ ਕਿਰਤ ਕਰ ਕੇ ਨਿਰਬਾਹ ਕਰਨਾ ਹੈ। ਗਰੀਬਾਂ ਦੀ ਮਦਦ ਕਰਨੀ ਹੈ ਨਾ ਕਿ ਉਨ੍ਹਾਂ ਨੂੰ ਲੁੱਟਣਾ ਹੈ । ਚੋਰੀ - ਯਾਰੀ ਨਹੀਂ ਕਰਨੀ ਅਤੇ ਨਾ ਹੀ ਜੂਆ ਖੇਡਣਾ ਹੈ । ਇਹ ਸਿੱਖਿਆ ਮਨੁੱਖ ਨੂੰ ਭ੍ਰਿਸ਼ਟਾਚਾਰ ਦੀ ਬਿਮਾਰੀ ਦੇ ਨੇੜੇ ਵੀ ਨਹੀਂ ਫਟਕਣ ਦਿੰਦੀ । ਅੱਜ ਦੇ ਯੁੱਗ ਵਿਚ ਇਨ੍ਹਾਂ ਸਿੱਖਿਆਵਾਂ ਦੇ ਪ੍ਰਚਾਰ ਅਤੇ ਪ੍ਰਸਾਰ ਦੀ ਬੇਹੱਦ ਲੋੜ ਹੈ ਤਾਂ ਹੀ ਸਮਾਜ ਅਤੇ ਮਨੁੱਖਤਾ ਨੂੰ ਭ੍ਰਿਸ਼ਟਾਚਾਰ ਦੇ ਕੋਹੜ ਤੋਂ ਬਚਾ ਕੇ ਰੱਖਿਆ ਜਾ ਸਕਦਾ ਹੈ। ਮਾਇਆ ਦੀ ਦੌੜ ਤੋਂ ਮਨੁੱਖ ਨਾਮ ਦੀ ਖ਼ੁਮਾਰੀ ਵੱਲ ਲੱਗ ਕੇ ਹੀ ਬਚ ਸਕਦਾ ਹੈ। ਭ੍ਰਿਸ਼ਟਾਚਾਰ ਦੀ ਕਮਾਈ ਇਸ ਲੋਕ ਵਿਚ ਵੀ ਬੰਦੇ ਨੂੰ ਦੁੱਖ ਦਿੰਦੀ ਹੈ ਅਤੇ ਉਸ ਦਾ ਪਰਲੋਕ ਵੀ ਵਿਗਾੜਦੀ ਹੈ । ਇਸ ਲਈ ਲੋੜ ਹੈ ਕਿ ਗੁਰਬਾਣੀ ਅਤੇ ਸਿੱਖ ਰਹਿਤ ਮਰਿਯਾਦਾ ਦੀ ਸਿੱਖਿਆ ਨੂੰ ਦੁਨੀਆਂ ਅਤੇ ਦੇਸ਼ ਦੇ ਕੋਨੇ-ਕੋਨੇ ਵਿਚ ਪਹੁੰਚਾਇਆ ਜਾਵੇ ਤਾਂ ਕਿ ਲੋਕ ਭ੍ਰਿਸ਼ਟਾਚਾਰ ਦੇ ਦੈਂਤ ਤੋਂ ਛੁਟਕਾਰਾ ਪਾ ਸਕਣ ।

## ਕ) ਵਿਸ਼ਵ - ਸ਼ਾਂਤੀ ਦੀ ਲੋੜ

ਮਨੁੱਖਤਾ ਧਰਮਾਂ, ਨਸਲਾਂ, ਰਾਜਾਂ ਅਤੇ ਦੇਸ਼ਾਂ ਦੀਆਂ ਵੰਡੀਆਂ ਵਿਚ ਵੰਡੀ ਹੋਈ ਹੈ । ਵਿਗਿਆਨ ਦੀ ਤਰੱਕੀ ਨਾਲ ਮਨੁੱਖ ਨੇ ਬਹੁਤ ਹੀ ਮਾਰੂ ਅਤੇ ਖਤਰਨਾਕ ਹਥਿਆਰ ਵੀ ਬਣਾ ਲਏ ਹਨ । ਇਸ ਤੋਂ ਪਹਿਲਾਂ ਦੋ ਸੰਸਾਰ - ਜੰਗਾਂ ਲੱਗ ਵੀ ਚੁੱਕੀਆਂ ਹਨ । ਨਾਗਾਸਾਕੀ ਅਤੇ ਹੀਰੋਸ਼ੀਮਾ ਦੀ ਤਬਾਹੀ ਹੋ ਚੁੱਕੀ ਹੈ। ਦੇਸ਼ਾਂ ਵਿਚਾਲੇ ਅਣਗਿਣਤ ਜੰਗਾਂ ਹੁਣ ਤੱਕ ਲੜੀਆਂ ਜਾ ਚੁੱਕੀਆਂ ਹਨ । ਨਸਲੀ ਅਤੇ ਧਾਰਮਿਕ ਕੱਟੜਤਾ ਕਰਕੇ ਦੰਗਿਆਂ - ਫਸਾਦਾਂ ਨਾਲ ਮਨੁੱਖਤਾ ਦਾ ਚੋਖਾ ਘਾਣ ਹੋ ਚੁੱਕਿਆ ਹੈ । ਇਕ - ਇਕ ਦੇਸ਼ ਤੋਂ ਕਈ - ਕਈ ਦੇਸ਼ ਵੀ ਬਣ ਚੁੱਕੇ ਹਨ । ਕਿਤੇ - ਕਿਤੇ ਅਪਵਾਦ ਵਾਲੀ ਗੱਲ ਵੀ ਹੋਈ ਹੈ ਜਿਵੇਂ ਜਰਮਨ ਦੇ ਦੋਹਾਂ ਹਿੱਸਿਆਂ ਦਾ ਆਪਸ ਵਿਚ ਮੁੜ ਮਿਲ ਜਾਣਾ ।

ਉਪਰੋਕਤ ਹਾਲਾਤ ਵਿਚ ਧਾਰਮਿਕ-ਸਹਿਨਸ਼ੀਲਤਾ, ਭਾਈਚਾਰਕ ਪਿਆਰ ਅਤੇ ਸਹਿਹੋਂਦ ਦੀ ਭਾਵਨਾ ਦੀ ਸੰਸਾਰ ਨੂੰ ਬੇਹੱਦ ਲੋੜ ਹੈ । ਗੁਰਮਤਿ ਇਸ ਲੋੜ ਨੂੰ ਬੁਨਿਆਦੀ ਤੌਰ ਤੇ ਅਤੇ ਪੱਕੇ ਤੌਰ ਤੇ ਪੂਰਾ ਕਰਨ ਵਿਚ ਪੂਰੀ ਤਰ੍ਹਾਂ ਸਮਰੱਥ ਹੈ।

ਗੁਰਬਾਣੀ ਦਾ ਫੁਰਮਾਨ ਹੈ :

ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ ॥

(ਸੋਰਠਿ ਮ: ੫, ੬੧੧)

ਅਤੇ

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥

(ਪ੍ਰਭਾਤੀ ਕਬੀਰ ਜੀ, ਪੰਨਾ ੧੩੪੯)

ਅਤੇ

ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥

(ਕਾਨੜਾ ਮ: ੫, ਪੰਨਾ ੧੨੯੯)

ਕਿਸੇ ਇਕ ਦੇਸ਼ ਦੀ ਗੱਲ ਨਹੀਂ, ਕਿਸੇ ਇਕ ਰਾਜ ਦੀ ਗੱਲ ਨਹੀਂ, ਕਿਸੇ ਇਕ ਮਜ਼ਹਬ ਦੀ ਗੱਲ ਨਹੀਂ ਸਗੋਂ ਇਹ ਸਾਰੀ ਮਨੁੱਖਤਾ ਭਾਵ 'ਸਭੁ ਜਗੁ' ਦੀ ਗੱਲ ਹੈ। ਇਹ 'ਸਗਲ ਸੰਗਿ' ਦੀ ਗੱਲ, 'ਏਕੁ ਪਿਤਾ' ਦੀ ਗੱਲ ਹੈ। ਸਾਂਝੀਵਾਲਤਾ ਅਤੇ ਭਾਈਚਾਰਕ ਪਿਆਰ ਦੀ ਗੱਲ ਹੈ। ਅਜਿਹੀ ਸਿੱਖਿਆ ਦੇ ਹੁੰਦਿਆਂ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸ਼ਬਦਾਂ ਵਿਚ ਆਖਿਆ :

ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ
ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ ॥

(ਅਕਾਲ ਉਸਤਤਿ)

ਮਨੁਖਤਾ ਦੇ ਇੱਕ ਹੋਣ ਦਾ ਇਹ ਵਿਗਿਆਨਕ ਨਜ਼ਰੀਆ ਹੈ। ਸਾਰੇ ਮਨੁੱਖਾਂ ਦਾ ਸਰੀਰ ਇਕੋ ਤਰ੍ਹਾਂ ਦੇ ਤੱਤਾਂ ਦਾ ਅਤੇ ਅੰਗਾਂ ਦਾ ਬਣਿਆ ਹੋਇਆ ਹੈ। ਗੁਰਮਤਿ ਦੇ ਸੰਦੇਸ਼ ਵਿਚ ਬ੍ਰਹਮ ਦੀ ਗੱਲ ਹੈ, ਬ੍ਰਹਿਮੰਡ ਦੀ ਗੱਲ ਹੈ, ਆਤਮਾ ਦੀ ਗੱਲ ਹੈ, ਮਨ ਦੀ ਗੱਲ ਹੈ, ਮਨੁੱਖ ਦੇ ਸਰੀਰ ਅਤੇ ਜੀਵਨ ਦੀ ਗੱਲ ਹੈ ਅਤੇ ਸਮੁੱਚੀ ਮਾਨਵਤਾ ਦੀ ਭਲਾਈ ਦੀ ਗੱਲ ਹੈ। ਇਸ ਲਈ ਇਹ ਸੰਦੇਸ਼ ਸਰਬ-ਸਾਂਝਾ ਅਤੇ ਸਰਬ-ਕਾਲੀ ਹੈ। ਤਿੰਨ ਸੌ ਸਾਲ ਬੀਤਣ ਵਾਲੇ ਹਨ 1699 ਦੀ ਵਿਸਾਖੀ ਨੂੰ। ਇਸ ਸਰਬ-ਸਾਂਝੇ ਸੰਦੇਸ ਦਾ ਜਿੰਨਾ ਪ੍ਰਚਾਰ ਅਤੇ ਪ੍ਰਸਾਰ ਇਸ ਦੇ ਪੈਰੋਕਾਰਾਂ ਨੂੰ ਕਰਨਾ ਚਾਹੀਦਾ ਸੀ ਉਨਾ ਨਹੀਂ ਹੋ ਸਕਿਆ। ਇਸ ਦੇ ਕਾਰਨਾਂ ਪਿੱਛੇ ਨਾ ਜਾਂਦੇ ਹੋਏ ਹੁਣ ਲੋੜ ਹੈ ਅੱਗੋਂ ਵਾਸਤੇ ਸਰਬੱਤ ਸੰਸਾਰ ਦੀ ਭਲਾਈ ਲਈ ਅਤੇ ਵਿਸ਼ਵ-ਸ਼ਾਂਤੀ ਦੇ ਉਦੇਸ਼ ਨੂੰ ਪੂਰਾ ਕਰਨ ਲਈ ਇਸ ਸਾਂਝੀਵਾਲਤਾ ਦੇ ਉਪਦੇਸ਼ ਨੂੰ ਦੁਨੀਆ ਦੇ ਕੋਨੇ-ਕੋਨੇ ਵਿਚ ਪਹੁੰਚਾਇਆ ਜਾਵੇ।

### (ਖ) ਪ੍ਰਦੂਸ਼ਣ ਦੀ ਸਮੱਸਿਆ

ਪ੍ਰਦੂਸ਼ਣ ਦੇ ਮੁੱਖ ਕਾਰਨ ਧੂੰਆਂ, ਗੰਦਗੀ ਅਤੇ ਸ਼ੋਰ ਹਨ। ਇਸ ਸਮੱਸਿਆ ਦਾ ਹੱਲ ਕਰਨ ਵਿਚ 1699 ਦੀ ਵਿਸਾਖੀ ਦਾ ਸੰਦੇਸ਼ ਬੁਨਿਆਦੀ ਤੌਰ ਤੇ ਬਹੁਤ ਹੀ ਲਾਹੇਵੰਦ ਹੈ। ਗੁਰਮਤਿ ਮੂਲ ਰੂਪ ਵਿਚ ਧੂੰਏਂ ਦੇ ਵਿਰੁੱਧ ਹੈ। ਤਮਾਕੂ ਨੂੰ ਕੁਰਹਿਤ ਵਿਚ ਸ਼ਾਮਲ ਕਰਕੇ ਖਾਲਸਾ ਪੰਥ ਦੀ ਰਹਿਤ ਨੂੰ ਧੂੰਏਂ ਤੋਂ ਦੂਰ ਰੱਖਿਆ ਗਿਆ ਹੈ। ਕਿਉਂਕਿ ਤਮਾਕੂ ਦਾ ਧੂੰਆਂ ਸਾਹ ਦੀਆਂ ਬਿਮਾਰੀਆਂ ਅਤੇ ਕੈਂਸਰ ਵਰਗੇ ਲਾ ਇਲਾਜ ਰੋਗ ਨੂੰ ਜਨਮ ਦਿੰਦਾ ਹੈ,

ਇਸ ਲਈ ਇਸ ਦੇ ਧੂੰਏਂ ਤੋਂ ਬਿਲਕੁਲ ਦੂਰ ਰਹਿਣ ਦਾ ਸੰਦੇਸ਼ ਖਾਲਸਾ ਪੰਥ ਨੂੰ ਦਿੱਤਾ ਗਿਆ ਹੈ। ਇਸੇ ਲਹਿਜੇ ਤੋਂ ਗੱਡੀਆਂ ਦਾ ਧੂੰਆਂ ਵੀ ਸਿਹਤ ਲਈ ਖਤਰਨਾਕ ਹੈ। ਸਿਖ ਰਹਿਤ ਮਰਿਯਾਦਾ ਦਾ ਬੁਨਿਆਦੀ ਉਪਦੇਸ਼ ਇਹੀ ਹੈ ਕਿ ਸਿੱਖ ਨੇ ਆਪਣੇ ਆਪ ਨੂੰ ਧੂੰਏਂ ਦੀ ਮਾਰ ਤੋਂ ਬਚਾਉਣਾ ਹੈ।

ਇਸੇ ਤਰ੍ਹਾਂ ਸਿੱਖ ਰਹਿਤ ਮਣਯਾਦਾ ਮੂਲ ਰੂਪ ਵਿਚ ਸਫ਼ਾਈ-ਪੱਖੀ ਹੈ। ਸਰੀਰ ਅਤੇ ਕੱਪੜਿਆਂ ਦੀ ਸਫਾਈ ਬਾਰੇ ਸਪੱਸ਼ਟ ਆਦੇਸ਼ ਦਿੱਤੇ ਗਏ ਹਨ। ਸਫਾਈ ਗੁਰਸਿੱਖ ਦੇ ਸੁਭਾਅ ਦਾ ਜ਼ਰੂਰੀ ਅੰਗ ਹੈ। ਇਸ ਲਈ ਖਾਲਸਾ-ਪੰਥ ਦੀ ਸਥਾਪਨਾ ਸਰੀਰ ਅਤੇ ਆਲੇ-ਦੁਆਲੇ ਦੀ ਸਫ਼ਾਈ ਨੂੰ ਵਿਸ਼ੇਸ਼ ਅਹਿਮੀਅਤ ਦਿੰਦੀ ਹੈ।

ਨਾਚ-ਗਾਣਿਆਂ ਦੇ ਸ਼ੋਰ ਤੋਂ ਸਿੱਖ ਰਹਿਤ-ਮਰਯਾਦਾ ਨੂੰ ਮੁਕਤ ਕੀਤਾ ਗਿਆ ਹੈ। ਗੁਰਬਾਣੀ ਘੱਟ ਅਤੇ ਮਿੱਠਾ ਬੋਲਣ ਦਾ ਸੰਦੇਸ਼ ਦਿੰਦੀ ਹੈ। ਗੁਰਬਾਣੀ ਦਾ ਮਨੋਹਰ ਕੀਰਤਨ ਕੰਨਾਂ ਨੂੰ ਅਤੇ ਮਨ ਨੂੰ ਸ਼ਾਂਤੀ ਬਖਸ਼ਣ ਵਾਲਾ ਹੈ। ਰਾਗ ਅਤੇ ਸੰਗੀਤ ਨੂੰ ਸਿੱਖ ਧਰਮ ਵਿਚ ਵਿਸ਼ੇਸ਼ ਥਾਂ ਪ੍ਰਾਪਤ ਹੈ। ਉੱਚੀ ਆਵਾਜ਼ ਦੇ ਵਿਚ ਅਸ਼ਲੀਲ ਅਤੇ ਅਸਭਿਅਕ ਗਾਣਿਆਂ ਨੂੰ ਸਿੱਖ ਰਹਿਤ ਮਰਯਾਦਾ ਵਿਚ ਕੋਈ ਥਾਂ ਨਹੀਂ ਹੈ। ਇਸ ਤਰ੍ਹਾਂ ਖਾਲਸਾ ਪੰਥ ਦੀ ਮਰਯਾਦਾ ਬੁਨਿਆਦੀ ਤੌਰ ਤੇ ਸ਼ੋਰ-ਵਿਰੋਧੀ ਹੈ।

ਇਸ ਤਰ੍ਹਾਂ ਖਾਲਸਾਈ ਸਿਧਾਂਤ ਧੂੰਏਂ, ਗੰਦਗੀ ਅਤੇ ਸ਼ੋਰ ਨੂੰ ਇਸ ਸੰਸਾਰ ਵਿਚੋਂ ਮਿਟਾਉਣ ਦੀ ਜ਼ੋਰਦਾਰ ਹਮਾਇਤ ਕਰਦੇ ਹਨ। ਨਿਰਸੰਦੇਹ ਇਨ੍ਹਾਂ ਤਿੰਨਾਂ ਚੀਜ਼ਾਂ ਤੋਂ ਪੈਦਾ ਹੋਏ ਪ੍ਰਦੂਸ਼ਣ ਦੀ ਸਮੱਸਿਆ ਦਾ ਹੱਲ ਸਿੱਖ-ਰਹਿਤ ਵਿਚ ਮੌਜੂਦ ਹੈ।

**ਸਾਰਸ਼ :**

ਪਿੱਛੇ ਕੀਤੀ ਗਈ ਸਾਰੀ ਵਿਚਾਰ-ਚਰਚਾ ਤੋਂ ਇਹ ਸਿੱਟਾ ਨਿਕਲਦਾ ਹੈ ਕਿ 1699 ਦੀ ਵਿਸਾਖੀ ਦਾ ਚਮਤਕਾਰ ਅਤੇ ਇਸ ਦੁਆਰਾ ਸਥਾਪਿਤ ਕੀਤੇ ਗਏ ਸਿਧਾਂਤਾਂ ਦਾ ਬੀਜ-ਰੂਪ ਵਿਚ ਆਧਾਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਚਲਾਇਆ ਹੋਇਆ 'ਨਿਰਮਲ ਪੰਥ' ਹੀ ਸੀ। 'ਨਿਰਮਲ ਪੰਥ' ਦਾ ਵਿਕਸਿਤ ਹੋਇਆ ਰੂਪ ਸੀ 'ਖਾਲਸਾ ਪੰਥ'। 'ਚਰਨ-ਪਾਹੁਲ' ਦਾ ਵਿਕਸਿਤ ਰੂਪ ਸੀ 'ਖੰਡੇ ਦੀ ਪਾਹੁਲ'। 'ਸ਼ਖਸੀ ਗੁਰੂ' ਦਾ ਵਿਕਸਿਤ ਰੂਪ ਸੀ 'ਗੁਰੂ ਗ੍ਰੰਥ' ਅਤੇ 'ਗੁਰੂ-ਪੰਥ'। 'ਧਰਮ ਚਲਾਵਨ ਸੰਤ ਉਬਾਰਨ' ਦਾ ਆਧਾਰ ਪਹਿਲਾਂ ਤੋਂ ਹੀ 'ਨਾਨਕ ਨਿਰਮਲ ਪੰਥ ਚਲਾਇਆ' ਦੇ ਰੂਪ ਵਿਚ ਮੌਜੂਦ ਸੀ। ਇਸ ਲਈ ਇਹ ਚਮਤਕਾਰ ਅਚਾਨਕ ਨਹੀਂ ਵਾਪਰਿਆ ਅਤੇ ਨਾ ਹੀ ਇਹ ਕਿਸੇ ਵਕਤੀ ਲੋੜ ਦੀ ਉਪਜ ਸੀ; ਇਹ ਤਾਂ ਇਕ ਆਪ-ਮੁਹਾਰਾ ਅਤੇ ਸਹਿਜ ਵਿਕਾਸ ਸੀ। ਇਹ ਸਦੀਵੀਂ ਅਤੇ ਸਰਬ-ਕਾਲੀ ਸਿਧਾਂਤ ਦੀ ਸਥਾਪਨਾ ਸੀ। ਇਹੀ ਕਾਰਨ ਹੈ ਕਿ ਆਧੁਨਿਕ ਸਮੇਂ ਦੀਆਂ ਪ੍ਰਮੁੱਖ ਸਮੱਸਿਆਵਾਂ ਦੇ ਹੱਲ ਲਈ ਇਹ ਇਕ ਕਾਰਗਰ ਤਰੀਕਾ ਸਾਬਤ ਹੋਇਆ ਹੈ। ਇਹ ਖਾਲਸਾਈ ਸੰਦੇਸ਼ ਸਾਰੇ ਸਮਿਆਂ ਲਈ, ਸਾਰੀਆਂ ਥਾਵਾਂ ਲਈ ਅਤੇ ਸਾਰੀ ਮਨੁੱਖਤਾ ਲਈ ਕਲਿਆਣਕਾਰੀ ਹੈ ਕਿਉਂਕਿ ਇਹ ਸੰਦੇਸ਼ ਆਦਿ-ਜੁਗਾਦੀ ਸੱਚ ਤੇ ਆਧਾਰਿਤ ਹੈ।

ਟ੍ਰੈਕਟ ਨੰ: 479 ਹੇਠ ਲਿਖਿਆਂ ਦੇ ਸਹਿਯੋਗ ਨਾਲ ਛਾਪਿਆ ਗਿਆ।

1. ਸ੍ਰੀ ਗੁਰੂ ਸਿੰਘ ਸਭਾ, ਪਟਿਆਲਾ।
2. ਸ. ਨਰਿੰਦਰ ਪਾਲ ਸਿੰਘ, ਨਿਰਮਾਨ ਵਿਹਾਰ, ਨਵੀਂ ਦਿੱਲੀ।
3. ਸ. ਜੁਗਿੰਦਰ ਸਿੰਘ, ਸਰਦਾਰਨੀ ਹਰਜੀਤ ਕੌਰ, ਬੂਟਾ ਸਿੰਘ ਵਾਲਾ, ਪਟਿਆਲਾ।
4. ਸ. ਗੁਰਚਰਨ ਸਿੰਘ ਜੋਲੀ, ਮਹੀਮ, ਬੰਬਈ।

## ਚੰਦਿਆਂ ਦਾ ਵੇਰਵਾ

**ਭਾਰਤ**

| | |
|---|---|
| ਸਾਲਾਨਾ | 35/- |
| ਜੀਵਨ ਪ੍ਰਯੰਤ | 350/- |

**ਵਿਦੇਸ਼**

| | |
|---|---|
| ਜੀਵਨ ਪ੍ਰਯੰਤ | 1000/- |

ਲੋਕ ਆਵਾਜ਼ ਪ੍ਰਿੰਟਰਜ਼, ਨਜ਼ਦੀਕ ਸੁਨਾਮੀ ਗੇਟ, ਪਟਿਆਲਾ।